ਮਾਸਿਕ ਭੇਟਾ : ₹ ੨/-

# ਗੁਰਮਤਿ ਪ੍ਰਕਾਸ਼

ਜਿਲਦ : ੫੬ ਫੱਗਣ-ਚੇਤ ਸੰਮਤ ਨਾਨਕਸ਼ਾਹੀ ੫੪੪-੪੫ (ਮਾਰਚ 2013) ਅੰਕ : 12



ਕਿਲ੍ਹਾ ਹੋਲਗੜ੍ਹ ਸਾਹਿਬ, ਸ੍ਰੀ ਅਨੰਦਪੁਰ ਸਾਹਿਬ

Registered with Registrar of Newspaper at No. 354/57

Postal Regd. No. ASR-007/2013-2015 Without Pre-payment of Postage under License no. PB/0370/2013-15

# GURMAT PARKASH March 2013

**Dharam Parchar Committee, SGPC, Sri Amritsar.**

ਗੁਰਦੁਆਰਾ ਮੰਜੀ ਸਾਹਿਬ, ਸ੍ਰੀ ਕੀਰਤਪੁਰ ਸਾਹਿਬ



# ਵਿਰਾਸਤੀ ਨਿਸ਼ਾਨੀਆਂ





ਸ੍ਰੀ ਗੁਰੂ ਹਰਿਰਾਇ ਸਾਹਿਬ ਜੀ ਦੀ ਸਪੁੱਤਰੀ ਬੀਬੀ ਰੂਪ ਕੌਰ ਜੀ ਦਾ ਰੁਮਾਲ ਅਤੇ ਪੱਖੀ ਜੋ ਗੁਰਦੁਆਰਾ ਸ੍ਰੀ ਮੰਜੀ ਸਾਹਿਬ, ਕੀਰਤਪੁਰ ਸਾਹਿਬ ਵਿਖੇ ਸੰਭਾਲੀ ਹੋਈ ਹੈ।

ਫੋਟੋ : ਸਿਮਰਜੀਤ ਸਿੰਘ




੧ਓ ਸਤਿਗੁਰ ਪ੍ਰਸਾਦਿ॥

ਗੁਰਮਤਿ ਸਾਚੀ ਸਾਚਾ ਵੀਚਾਰੁ॥

# ਗੁਰਮਤਿ ਪ੍ਰਕਾਸ਼


(ਧਰਮ ਪ੍ਰਚਾਰ ਕਮੇਟੀ ਦਾ ਮਾਸਿਕ-ਪੱਤਰ)

ਫੱਗਣ-ਚੇਤ, ਨਾਨਕਸ਼ਾਹੀ ੫੪੪-੪੫ ਮਾਰਚ 2013

ਜਿਲਦ ੫੬ ਅੰਕ ੧੨



*ਸੰਪਾਦਕ*

ਸਿਮਰਜੀਤ ਸਿੰਘ

*ਐਮ.ਏ., ਐਮ.ਐਸ.ਸੀ.*




## ਚੰਦਾ

| | |
|---|---|
| ਸਾਲਾਨਾ (ਦੇਸ਼) | ₹ ੨੦ |
| ਲਾਈਫ਼ (ਦੇਸ਼) | ₹ ੨੦੦ |
| ਸਾਲਾਨਾ ਵਿਦੇਸ਼ | ₹ ੫੦੦ |
| ਲਾਈਫ਼ ਵਿਦੇਸ਼ | ₹ ੫੦੦੦ |
| ਪ੍ਰਤੀ ਕਾਪੀ | ₹ ੨ |

## ਚੰਦਾ ਭੇਜਣ ਦਾ ਪਤਾ


ਸਕੱਤਰ
ਧਰਮ ਪ੍ਰਚਾਰ ਕਮੇਟੀ
(ਸ਼੍ਰੋਮਣੀ ਗੁ: ਪ੍ਰ: ਕਮੇਟੀ)
ਸ੍ਰੀ ਅੰਮ੍ਰਿਤਸਰ-੧੪੩੦੦੬

Secretary
Dharam Parchar Committee
(S.G.P.C.)
Sri Amritsar-143006

ਫੋਨ : 0183-2553956-59 ਐਕਸ 304 ਫੈਕਸ : 0183-2553919

website : www.sgpc.net

e-mail :gurmatparkashmonthly@gmail.com,
gyan_gurmat@yahoo.com


ਡਾਕ ਰਾਹੀਂ 'ਗੁਰਮਤਿ ਪ੍ਰਕਾਸ਼' ਨਾ ਪੁੱਜਣ ਬਾਰੇ ਉਪਰੋਕਤ ਫੋਨ ਨੰਬਰ ਮਿਲਾ ਕੇ ਇੰਚਾਰਜ ਗੁਰਮਤਿ ਪ੍ਰਕਾਸ਼ ਨਾਲ ਐਕਸ: 303 'ਤੇ ਸੰਪਰਕ ਕਰੋ ਜੀ।


Approved for School libraries by the Director of Public Instructions Punjab
Vide Circular No. 4580-2/25-58-B-49154 Dated Oct. 1958

# ਤਤਕਰਾ


| | | |
|---|---|---|
| ਗੁਰਬਾਣੀ ਵਿਚਾਰ | | ੩ |
| ਸੰਪਾਦਕੀ | | ੬ |
| ਖਾਲਸਾਈ ਜਾਹੋ-ਜਲਾਲ ਅਤੇ ਚੜ੍ਹਦੀ ਕਲਾ ਦਾ ਪ੍ਰਤੀਕ: ਹੋਲਾ-ਮਹੱਲਾ | -ਡਾ. ਗੁਰਵਿੰਦਰ ਕੌਰ | ੯ |
| ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦਾ ਜੀਵਨ ਅਤੇ ਸ਼ਖ਼ਸੀਅਤ | -ਡਾ. ਪਰਮਵੀਰ ਸਿੰਘ | ੧੬ |
| ਸ੍ਰੀ ਗੁਰੂ ਹਰਿਰਾਇ ਜੀ ਦੀ ਸਪੁੱਤਰੀ ਬੀਬੀ ਰੂਪ ਕੌਰ ਜੀ | -ਸਿਮਰਜੀਤ ਸਿੰਘ | ੨੬ |
| ਭਾਈ ਜੈ ਸਿੰਘ ਖਲਕਟ ਜਿਨ੍ਹਾਂ ਸਿੰਘਾਂ ਨੇ ਪੁੱਠੀਆਂ ਖੱਲਾਂ ਲੁਹਾਈਆਂ | -ਪ੍ਰੋ. ਕਿਰਪਾਲ ਸਿੰਘ ਬਡੂੰਗਰ | ੩੦ |
| ਭਗਤ ਭੀਖਨ ਜੀ | -ਡਾ. ਹਰਬੰਸ ਸਿੰਘ | ੩੭ |
| ਭਗਤ ਸੈਣ ਜੀ | -ਗਿ. ਸੁਰਿੰਦਰ ਸਿੰਘ ਨਿਮਾਣਾ | ੪੦ |
| ਅਕਿਰਤਘਣ | -ਸ. ਸਤਵਿੰਦਰ ਸਿੰਘ ਫੂਲਪੁਰ | ੪੩ |
| ਇਕ ਰੁੱਖ ਤੇ ਸੌ ਸੁੱਖ | -ਕਵੀਸ਼ਰ ਸਵਰਨ ਸਿੰਘ ਭੌਰ | ੫੧ |
| ਹਲਹਲੀਆ ਦੇ ਸਿੱਖ | -ਸ. ਜਗਮੋਹਨ ਸਿੰਘ | ੫੨ |
| ਪ੍ਰਾਚੀਨ ਪੰਥ ਪ੍ਰਕਾਸ਼ ਕ੍ਰਿਤ ਸ. ਰਤਨ ਸਿੰਘ (ਭੰਗੂ) ਦੇ ਲਿਖਣ ਦਾ ਉਦੇਸ਼ | -ਡਾ. ਅਮਰਜੀਤ ਕੌਰ | ੫੮ |
| ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨਾਲ ਸੰਬੰਧਿਤ ਇਤਿਹਾਸਿਕ ਅਸਥਾਨ | -ਮਨਮੋਹਨ ਕੌਰ | ੬੪ |
| ਗੁਰਬਾਣੀ ਦੀ ਲਗ-ਮਾਤ੍ਰ ਨਿਯਮਾਵਲੀ : ਖੋਜ ਤੇ ਸੰਭਾਵਨਾ | -ਜਥੇ. ਜੋਗਿੰਦਰ ਸਿੰਘ | ੭੧ |
| ਗਾਗਰ 'ਚ ਸਾਗਰ | -ਡਾ. ਇੰਦਰਜੀਤ ਸਿੰਘ ਗੋਗੋਆਣੀ | ੮੨ |
| ਸਿੱਖੀ ਤੋਂ ਜੋ ਭੁਲਾਏ ਮੇਰੀ ਮਾਂ ਨਹੀਂ ਹੋ ਸਕਦੀ (ਕਵਿਤਾ) | -ਸ. ਸਤਨਾਮ ਸਿੰਘ ਕੋਮਲ | ੮੫ |
| ਖ਼ਬਰਨਾਮਾ | | ੮੭ |
| ਧਰਮ ਪ੍ਰਚਾਰ ਕਮੇਟੀ ਦੀਆਂ ਪ੍ਰਚਾਰ ਵਹੀਰ ਸਰਗਰਮੀਆਂ | | ੯੩ |

# ਚੇਤੁ ਬਸੰਤੁ ਭਲਾ....

*ਚੇਤੁ ਬਸੰਤੁ ਭਲਾ ਭਵਰ ਸੁਹਾਵੜੇ॥*
*ਬਨ ਫੂਲੇ ਮੰਝ ਬਾਰਿ ਮੈ ਪਿਰੁ ਘਰਿ ਬਾਹੁੜੈ॥*
*ਪਿਰੁ ਘਰਿ ਨਹੀ ਆਵੈ ਧਨ ਕਿਉ ਸੁਖੁ ਪਾਵੈ ਬਿਰਹਿ ਬਿਰੋਧ ਤਨੁ ਛੀਜੈ॥*
*ਕੋਕਿਲ ਅੰਬਿ ਸੁਹਾਵੀ ਬੋਲੈ ਕਿਉ ਦੁਖੁ ਅੰਕਿ ਸਹੀਜੈ॥*
*ਭਵਰੁ ਭਵੰਤਾ ਫੂਲੀ ਡਾਲੀ ਕਿਉ ਜੀਵਾ ਮਰੁ ਮਾਏ॥*
*ਨਾਨਕ ਚੇਤਿ ਸਹਜਿ ਸੁਖੁ ਪਾਵੈ ਜੇ ਹਰਿ ਵਰੁ ਘਰਿ ਧਨ ਪਾਏ॥ (ਪੰਨਾ ੧੧੦੭)*

***ਸ਼ਬਦਾਰਥ:–*** ਮੰਝ ਬਾਰਿ=ਖੁਲ੍ਹੀ ਜੂਹ ਵਿਚ। ਮੈ ਪਿਰੁ=ਮੇਰਾ ਪ੍ਰਭੂ-ਪਤੀ। ਬਾਹੁੜੇ=ਆ ਜਾਏ। ਧਨ=ਇਸਤਰੀ। ਛੀਜੈ=ਟੁੱਟਦਾ ਭਾਵ ਦੁਖੀ ਹੁੰਦਾ ਹੈ। ਕੋਕਿਲ=ਕੋਇਲ, ਇਕ ਕਾਲੇ ਰੰਗ ਦਾ ਮਨਮੋਹਕ ਅਵਾਜ਼ 'ਚ ਗਾਉਣ ਵਾਲਾ ਮਾਦਾ ਪੰਛੀ। ਅੰਬਿ=ਅੰਬ ਦੇ ਰੁੱਖ ਉੱਤੇ। ਅੰਕਿ=ਹਿਰਦੇ ਵਿਚ। ਮਰੁ=ਮਰਨਾ, ਆਤਮਿਕ ਮੌਤ। ਮਾਏ=ਹੇ ਮਾਂ!

***ਸਰਲ ਅਰਥ:–*** ਪਹਿਲੇ ਪਾਤਸ਼ਾਹ ਸ੍ਰੀ ਗੁਰੂ ਨਾਨਕ ਦੇਵ ਜੀ 'ਤੁਖਾਰੀ ਰਾਗ' 'ਚ ਉਚਾਰਨ ਕੀਤੇ 'ਬਾਰਹ ਮਾਹਾ' ਵਿਚ ਦਰਜ ਉਕਤ ਪਾਵਨ ਪੰਕਤੀਆਂ ਅੰਦਰ ਚੇਤ ਮਹੀਨੇ ਦੀ ਰੁੱਤ ਤੇ ਪ੍ਰਕਿਰਤੀ ਦਾ ਵਰਣਨ ਕਰਦਿਆਂ ਜੀਵ-ਇਸਤਰੀ ਨੂੰ ਪ੍ਰਭੂ-ਪਤੀ ਨਾਲ ਮਨੁੱਖਾ ਜਨਮ ਦਾ ਯੋਗ ਲਾਹਾ ਲੈਂਦਿਆਂ ਅਧਿਆਤਮਿਕ ਮਿਲਾਪ ਕਰਨ ਦੀ ਨਿਰਮਲ ਜੁਗਤ ਤੇ ਪ੍ਰੇਰਨਾ ਬਖਸ਼ਿਸ਼ ਕਰਦੇ ਹਨ।

ਗੁਰੂ ਪਾਤਸ਼ਾਹ ਜੀ ਨੇ ਇਸ ਪਾਵਨ ਬਾਣੀ ਵਿਚ ਮਹੀਨੇ ਚੇਤ ਦਾ ਵਰਣਨ ਕਰਨ ਤੋਂ ਪਹਿਲਾਂ ਚਾਰ ਪਉੜੀਆਂ ਦੀ ਰਚਨਾ ਕੀਤੀ ਹੈ। ਇਨ੍ਹਾਂ 'ਚ ਵਿਦਮਾਨ ਰੂਹਾਨੀ ਭਾਵਾਂ ਤੇ ਵਿਚਾਰਾਂ ਨੂੰ ਵੀ ਵਿਚਾਰਨਾ ਜ਼ਰੂਰੀ ਮਹਿਸੂਸ ਹੁੰਦਾ ਹੈ।

ਮੂਲ ਮੰਤਰ ਦੇ ਸੰਕੇਤਕ ਰੂਪ '੧ਓ ਸਤਿਗੁਰ ਪ੍ਰਸਾਦਿ' ਉਪਰੰਤ ਗੁਰੂ ਸਾਹਿਬ ਉਸ ਪਰਮਾਤਮਾ ਨੂੰ ਸੰਬੋਧਨ ਕਰਦਿਆਂ ਬਚਨ ਕਰਦੇ ਹਨ ਕਿ ਹੇ ਮਾਲਕ! ਜੋ ਵੀ ਸੁੱਖ ਜਾਂ ਦੁੱਖ ਤੂੰ ਜੀਵ ਨੂੰ ਦਿੰਦਾ ਹੈਂ ਸੋ ਭਲਾ ਹੀ ਹੈ (ਭਾਵ ਮਨੁੱਖ ਕੇਵਲ ਸੁੱਖਾਂ ਦੀ ਹੀ ਇੱਛਾ ਨਾ ਕਰਦਾ ਰਹੇ। ਉਹ ਦੁੱਖ ਨੂੰ ਵੀ ਇਨਸਾਨੀ ਜੀਵਨ ਦਾ ਹਿੱਸਾ ਸਮਝੇ। ਹੇ ਪਰਮਾਤਮਾ! ਸਾਰੀ ਰਚਨਾ ਜੋ ਦਿਖਾਈ ਦਿੰਦੀ ਹੈ ਸਭ ਤੇਰੀ ਹੀ ਤੇਰੀ ਨਿਰਮਲ ਯਾਦ ਬਿਨਾਂ ਮੇਰੀ ਨਿਮਾਣੇ ਜੀਵ ਦੀ ਕਾਹਦੀ ਜ਼ਿੰਦਗੀ ਹੈ? ਉਸ ਪਿਆਰੇ ਬਿਨਾਂ ਬੜੀ ਹੀ ਔਖੀ ਹਾਲਤ ਬਣਦੀ ਹੈ, ਸੰਸਾਰ ਵਿਚ ਜੀਵ ਦਾ ਕੋਈ ਮਿੱਤਰ ਨਹੀਂ! ਇਸ ਕਰਕੇ ਹੀ ਪਰਮਾਤਮਾ! ਤੁਸੀਂ ਹੀ ਮੈਨੂੰ ਗੁਰੂ ਵੱਲ ਸਨਮੁਖ ਕਰ ਦਿਓ ਤਾਂ ਜੋ ਸਦੀਵੀ ਅਨੰਦ ਦਾ ਸੋਮਾ ਨਾਮ-ਅੰਮ੍ਰਿਤ ਪੀ ਸਕਾਂ। ਉਹ ਮਾਲਕ ਆਕਾਰ ਰਹਿਤ ਹੋ ਕੇ ਵੀ ਆਪਣੀ ਸਾਰੀ ਰਚਨਾ 'ਚ ਵਿਆਪ ਰਿਹਾ ਹੈ ਜਿਸ ਦਾ ਅਨੁਭਵ ਹੋਣ 'ਤੇ ਮਨ 'ਚ ਉਪਜੇ

ਖਿਆਲਾਂ ਦੇ ਆਧਾਰ 'ਤੇ ਕਰਮ ਚੰਗੇ ਕਰਮ ਹੋ ਨਿੱਬੜਦੇ ਹਨ। ਹੇ ਨਾਨਕ! ਨਿਮਾਣੀ ਜੀਵ-ਇਸਤਰੀ ਤਾਂ ਹੇ ਮਾਲਕ! ਆਪ ਜੀ ਦਾ ਰਾਹ ਤੱਕ ਰਹੀ ਹੈ! ਆਪ ਜੀ ਆਤਮਾ ਦੀ ਪੁਕਾਰ ਸੁਣ ਕੇ ਆਪਣੇ ਪਾਵਨ ਦਰਸ਼ਨ-ਦੀਦਾਰ ਬਖ਼ਸ਼ਿਸ਼ ਕਰੋ ਜੀ!

ਪਪੀਹਾ 'ਪ੍ਰਿਉ ਪ੍ਰਿਉ' ਬੋਲਦਾ ਹੈ; ਕੋਇਲ 'ਕੂ ਕੂ' ਦੀ ਮਿੱਠੀ ਬੋਲੀ ਬੋਲਦੀ ਹੈ। ਜਿਹੜੀ ਜੀਵ-ਇਸਤਰੀ ਪਰਮਾਤਮਾ ਦੇ ਅੰਗ-ਸੰਗ ਰਹਿੰਦੀ ਹੋਈ ਉਸਦੇ ਨਾਮ 'ਚ ਰਚ ਜਾਂਦੀ ਹੈ ਮਾਲਕ ਨੂੰ ਉਹੀ ਚੰਗੀ ਲੱਗਦੀ ਹੈ। ਉਹੀ ਸੁਹਾਗਣ ਹੈ। ਨੌਂ ਘਰਾਂ ਜਾਂ ਨੌਂ ਇੰਦਰੀਆਂ ਨੂੰ ਉਸਦੇ ਨਾਮ 'ਚ ਟਿਕਾ ਕੇ ਉਹ ਉੱਚੀ ਹੋ ਜਾਂਦੀ ਹੈ। ਉਸ ਦੇ ਹਿਰਦੇ ਰੂਪੀ ਘਰ 'ਚ ਪਿਆਰੇ ਦਾ ਵਾਸਾ ਹੋ ਜਾਂਦਾ ਹੈ। ਉਹ ਇਸ ਮਨੋਸਥਿਤੀ 'ਚ ਆਪਣੇ ਆਪ ਨੂੰ 'ਮੈਂ ਤੇਰੀ ਮੈਂ ਤੇਰੀ ਹਾਂ' ਕਹਿੰਦੀ ਹੋਈ ਦਿਨ ਰਾਤ ਉਸ ਦੇ ਰੰਗ 'ਚ ਰੱਤੀ ਰਹਿੰਦੀ ਹੈ। ਹੇ ਨਾਨਕ! ਉਸ ਦਾ ਪਪੀਹਾ-ਮਨ 'ਪਿਆਰਾ ਪਿਆਰਾ' ਹੀ ਪੁਕਾਰਦਾ ਹੈ। ਉਸ ਦੀ ਕੋਇਲ-ਰੂਹ ਪਿਆਰੇ ਦੀ ਮਿੱਠੀ ਯਾਦ 'ਚ ਪਿਆਰ-ਭਿੱਜੇ ਬੋਲ ਬੋਲਦੀ ਹੈ।

ਹੇ ਮੇਰੇ ਰਸੀਲੇ ਪ੍ਰੀਤਮ! ਮੇਰੀ ਅਰਜ਼ ਸੁਣੋ! ਆਪ ਜੀ ਮੇਰੇ ਮਨ ਅਤੇ ਸਰੀਰ 'ਚ ਹਰਦਮ ਹੀ ਰਚੇ ਰਹੋ! ਇਕ ਪਲ ਵੀ ਮੈਂ ਆਪ ਜੀ ਨੂੰ ਨਾ ਭੁਲਾਵਾਂ! ਭੁਲਾਉਣਾ ਵੀ ਕਿਉਂ ਹੋਇਆ? ਮੈਂ ਤਾਂ ਜੀਵਤ ਹੀ ਗੁਣ ਗਾਉਣ ਦਾ ਸਦਕਾ ਰਹਿ ਸਕਦੀ ਹਾਂ। ਮੇਰਾ ਤਾਂ ਹੋਰ ਕੋਈ ਇਸ ਦੁਨੀਆ 'ਤੇ ਆਪ ਜੀ ਬਿਨਾਂ ਹੈ ਹੀ ਨਹੀਂ। ਆਪ ਬਿਨਾਂ ਮੈਂ ਰਹਿ ਹੀ ਕਿਵੇਂ ਸਕਦੀ ਹਾਂ? ਜਦ ਤੋਂ ਮੈਂ ਆਪ ਜੀ ਦਾ ਆਸਰਾ ਤੱਕਿਆ ਹੈ, ਜਦੋਂ ਤੋਂ ਆਪ ਜੀ ਦੇ ਪਾਵਨ ਚਰਨਾਂ ਦਾ ਮੇਰੇ ਹਿਰਦੇ 'ਚ ਵਾਸਾ ਹੋਇਆ ਹੈ ਇਹ ਮੇਰਾ ਨਾਸ਼ਵਾਨ ਸਰੀਰ ਵੀ ਜਿਵੇਂ ਪਵਿੱਤਰ ਹੋ ਗਿਆ ਹੋਵੇ! ਹੇ ਨਾਨਕ! ਐਸੀ ਵਿਆਪਕ ਦ੍ਰਿਸ਼ਟੀ ਮਿਲ ਜਾਣ ਨਾਲ ਮਨੁੱਖ ਸੁਖ ਪਾ ਲੈਂਦਾ ਹੈ। ਗੁਰੂ ਦੇ ਸ਼ਬਦ 'ਚ ਚਿਤ ਜੁੜਨ ਕਰਕੇ ਮਨੁੱਖੀ ਮਨ ਨੂੰ ਤਸੱਲੀ ਮਿਲ ਜਾਂਦੀ ਹੈ।

ਜਿਸ ਜੀਵ-ਇਸਤਰੀ ਦੇ ਹਿਰਦੇ 'ਚ ਮਾਲਕ ਦੇ ਨਾਮ-ਅੰਮ੍ਰਿਤ ਦੀ ਸੁਹਾਉਣੀ ਧਾਰਾ ਵਗਦੀ ਹੈ ਉਸ ਨੂੰ ਉਹ ਸਦੀਵੀ ਮਿੱਤਰ ਪਰਮਾਤਮਾ ਸਹਿਜੇ ਹੀ ਮਿਲ ਜਾਂਦਾ ਹੈ। ਪਰਮਾਤਮਾ ਨਾਲ ਉਸ ਦਾ ਮੇਲ ਹੋਣ ਦਾ ਸਬੱਬ ਪ੍ਰਭੂ-ਪ੍ਰੇਮ ਉਪਜ ਪੈਂਦਾ ਹੈ। ਗੁਣਾਂ ਦੀ ਸਮਝ ਤੇ ਸੰਚਾਰ ਹੋ ਜਾਣ ਕਰਕੇ ਪ੍ਰਭੂ-ਭਾਣੇ ਵਿਚ ਹੀ ਜੀਵ-ਇਸਤਰੀ ਦੇ ਹਿਰਦੇ-ਘਰ 'ਚ ਪਰਮਾਤਮਾ ਆ ਵੱਸਦਾ ਹੈ। ਹੁਣ ਜਦੋਂ ਉਹ ਹਰ ਪਲ ਹੀ ਉਸ ਨੂੰ ਚੇਤੇ ਕਰਦੀ ਹੈ ਤਾਂ ਫਿਰ ਉਸ ਨੂੰ ਕਿਉਂ ਭੁਲਾਵੇਗੀ? ਐਸੀ ਮਨੋਸਥਿਤੀ 'ਚ ਜੀਵ-ਇਸਤਰੀ ਘਿਰ ਕੇ ਆਏ ਬੱਦਲ ਨੂੰ ਬੇਨਤੀ ਕਰਦੀ ਹੈ ਕਿ ਹੇ ਬੱਦਲ! ਤੂੰ ਐਸਾ ਵਰ੍ਹ ਕਿ ਮੇਰੇ ਮਨ-ਤਨ 'ਚ ਪਿਆਰੇ ਦਾ ਪ੍ਰੇਮ ਸੁਖਦਾਈ ਹੋ ਨਿਪਟੇ! ਹੇ ਨਾਨਕ! ਜਿਸ ਘਰ 'ਚ ਪ੍ਰਭੂ ਦੀ ਸਿਫਤ-ਸਲਾਹ ਦੀ ਵਰਖਾ ਹੁੰਦੀ ਹੈ ਪ੍ਰਭੂ ਉੱਥੇ ਆ ਟਿਕਦਾ ਹੈ।

ਗੁਰੂ ਜੀ ਫੁਰਮਾਨ ਕਰਦੇ ਹਨ ਕਿ ਇਹ ਜੋ ਚੇਤਰ ਦਾ ਮਹੀਨਾ ਹੈ ਇਹ ਬਸੰਤ ਰੁੱਤ ਹੋਣ ਕਰਕੇ ਚੰਗਾ ਲੱਗਦਾ ਹੈ। ਇਸ ਮਹੀਨੇ ਬਨਸਪਤੀ ਫੁਲਦੀ-ਫਲਦੀ ਹੈ ਤੇ

ਇਸ ਉੱਪਰ ਭੰਵਰੇ ਮੰਡਰਾਉਂਦੇ ਦਿੱਸਦੇ ਸੁਹਣੇ ਲੱਗਦੇ ਹਨ। ਖੁੱਲ੍ਹੀ-ਡੁੱਲ੍ਹੀ ਜੂਹ ਵਿਚ ਬਨਸਪਤੀ ਦਾ ਫਲਣਾ-ਫੁਲਣਾ ਤਦ ਹੀ ਅਰਥ ਭਰਪੂਰ ਹੋਵੇਗਾ ਜੇਕਰ ਮੇਰਾ ਪ੍ਰਭੂ-ਪਤੀ ਵੀ ਮੇਰੇ ਹਿਰਦੇ ਰੂਪੀ ਘਰ 'ਚ ਆ ਵੱਸੇ। ਜਿਸ ਜੀਵ-ਇਸਤਰੀ ਦਾ ਪ੍ਰਭੂ-ਪਤੀ ਹਿਰਦੇ-ਘਰ ਵਿਚ ਵੱਸਦਾ ਨਹੀਂ ਉਹ ਜੀਵ-ਇਸਤਰੀ ਕਿਉਂ ਸੁਖੀ ਹੋਵੇਗੀ ਭਾਵ ਕਦਾਚਿਤ ਸੁਖੀ ਨਹੀਂ ਹੋ ਸਕਦੀ, ਉਹ ਆਤਮਿਕ ਅਨੰਦ ਤੋਂ ਖਾਲੀ ਹੀ ਰਹੇਗੀ। ਪ੍ਰਭੂ-ਪਤੀ ਤੋਂ ਵਿਛੋੜਾ ਉਸ ਵਾਸਤੇ ਘੋਰ ਦੁਖਦਾਇਕ ਸਿੱਧ ਹੁੰਦਾ ਹੈ ਤੇ ਵਿਛੋੜੇ 'ਚ ਉਸ ਦਾ ਸਰੀਰ ਟੁੱਟਦਾ ਹੈ। ਚੇਤਰ ਦੇ ਮਹੀਨੇ ਵਿਚ ਬਾਹਰ ਦਾ ਵਾਤਾਵਰਨ ਤਾਂ ਸੁਹਾਵਣਾ ਹੈ, ਕੋਇਲ ਇਸ ਰੁੱਤ 'ਚ ਅੰਬ ਦੇ ਰੁੱਖ ਉੱਪਰ ਬੈਠ ਕੇ ਸੁਹਣੇ ਬੋਲ ਬੋਲਦੀ ਹੈ ਜੋ ਕੰਨਾਂ ਨੂੰ ਸੁਣਨ 'ਚ ਮਿੱਠੇ ਲੱਗਦੇ ਹਨ। ਫਿਰ ਮੇਰਾ ਦਿਲ ਐਸੇ ਸੁਹਣੇ ਬੱਝੇ ਸਮੇਂ ਵਿਚ ਪ੍ਰਭੂ-ਪਤੀ ਤੋਂ ਵਿਛੋੜੇ ਦਾ ਦੁੱਖ ਕਿਉਂ ਸਹੇ? ਭਾਵ ਇਹ ਵਿਛੋੜੇ ਦਾ ਦੁੱਖ ਮੇਰੇ ਲਈ ਅਸਹਿ ਹੋਇਆ ਪਿਐ!

ਚੇਤਰ ਦੇ ਮਹੀਨੇ ਵਿਚ ਫੁੱਲਾਂ ਦੀ ਚਾਹਤ ਰੱਖਣ ਵਾਲਾ ਭੰਵਰਾ ਫੁੱਲਾਂ ਲੱਦੀ ਟਾਹਣੀ 'ਤੇ ਭੌਂਦਾ ਪਿਆ ਹੈ। ਐਸੇ ਸੁਹਾਉਣੇ ਸਮੇਂ 'ਚ ਮੈਂ ਆਤਮਿਕ ਮੌਤ ਦਾ ਦੁੱਖ ਸਹਿਣ ਕਰਦੀ ਹੋਈ ਕਿਉਂ ਜੀਵਾਂ? ਭਾਵ ਐਸੀ ਆਤਮਿਕ ਮੌਤ ਦਾ ਦੁੱਖ ਅਸਹਿ ਹੈ। ਮਨੁੱਖਾ ਜਨਮ ਦਾ ਲਾਹਾ ਲੈ ਰਹੀ ਜੀਵ-ਇਸਤਰੀ ਨੂੰ ਸਤਿਗੁਰੂ ਸੇਧ ਬਖ਼ਸ਼ਿਸ਼ ਕਰਦੇ ਹੋਏ ਫੁਰਮਾਨ ਕਰਦੇ ਹਨ ਕਿ ਹੇ ਨਾਨਕ! ਚੇਤ ਦੇ ਮਹੀਨੇ ਵਿਚ ਜੀਵ-ਇਸਤਰੀ ਨੂੰ ਪ੍ਰਭੂ-ਪਤੀ ਦੇ ਮਿਲਾਪ ਦਾ ਸੁਖ ਸਹਿਜ-ਭਾਵ 'ਚ ਵਿਚਰਦਿਆਂ, ਭਾਵ ਮਨੁੱਖਾ ਜਨਮ 'ਚ ਗ੍ਰਿਹਸਤ ਧਰਮ ਤੇ ਨਿਸ਼ਕਾਮ ਸੇਵਾ ਦੇ ਪਰਉਪਕਾਰੀ ਕਾਰਜ ਨਿਭਾਉਂਦਿਆਂ ਨਸੀਬ ਹੋ ਸਕਦਾ ਹੈ ਜੇਕਰ ਉਹ ਇਸਤਰੀ ਪ੍ਰਭੂ-ਪਤੀ ਨੂੰ ਆਪਣੇ ਹਿਰਦੇ ਘਰ 'ਚੋਂ ਹੀ ਪਾ ਲਵੇ। ਦੂਸਰੇ ਸ਼ਬਦਾਂ ਵਿਚ ਉਸ ਨੂੰ ਕਠੋਰ ਸਰੀਰਿਕ ਤਪ-ਸਾਧਨਾ ਅਤੇ ਕਰਮ-ਕਾਂਡ ਆਦਿ 'ਚ ਉਲਝਣ ਦੀ ਕੋਈ ਲੋੜ ਨਹੀਂ।

ਪਹਿਲੇ ਪਾਤਸ਼ਾਹ ਦੁਆਰਾ ਬਖ਼ਸ਼ੇ ਉਕਤ ਸ਼ਬਦ ਦੀ ਸੇਧ 'ਚ ਚੱਲਦਿਆਂ ਸਾਨੂੰ ਵੀ ਚਾਹੀਦਾ ਹੈ ਕਿ ਅਸੀਂ ਇਹ ਚੇਤਰ ਮਹੀਨੇ ਦਾ ਬਸੰਤ ਰੂਪੀ ਮਨੁੱਖਾ ਜਨਮ ਦਾ ਅਵਸਰ ਸ਼ੁਭ ਗੁਣਾਂ ਦੇ ਧਾਰਨੀ ਹੋ ਕੇ ਸਫ਼ਲ ਕਰਨ ਦਾ ਉੱਦਮ ਕਰੀਏ, ਉਸ ਪ੍ਰਭੂ-ਪਤੀ ਨੂੰ, ਗੁਰੂ ਦੁਆਰਾ ਬਖ਼ਸ਼ੇ ਸੱਚੇ ਗਿਆਨ ਦੀ ਰੋਸ਼ਨੀ 'ਚ ਅਗਿਆਨਤਾ ਤੇ ਵਿਸ਼ੇ-ਵਿਕਾਰਾਂ ਰੂਪੀ ਅੰਧਕਾਰ ਦੇ ਘੇਰੇ 'ਚੋਂ ਬਾਹਰ ਨਿਕਲ ਕੇ, ਆਪਣੇ ਹਿਰਦੇ-ਘਰ 'ਚੋਂ ਲੱਭ ਲਈਏ। ਕਿਤੇ ਐਸਾ ਨਾ ਹੋਵੇ ਕਿ ਇਹ ਪ੍ਰਭੂ-ਪਤੀ ਨਾਲ ਮਿਲਾਪ ਵਾਲੀ ਬਸੰਤ ਰੁੱਤ ਵਿਛੋੜੇ ਦੀ ਦੁਖਦਾਇਕ ਮਾਨਸਿਕ ਹਾਲਤ 'ਚ ਹੀ ਵਿਹਾ ਜਾਵੇ ਤੇ ਸਾਨੂੰ ਪਛਤਾਉਣਾ ਪਵੇ ਕਿਉਂਕਿ:

*ਭਈ ਪਰਾਪਤਿ ਮਾਨੁਖ ਦੇਹੁਰੀਆ॥ ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ॥*
*ਅਵਰਿ ਕਾਜ ਤੇਰੈ ਕਿਤੈ ਨ ਕਾਮ॥ ਮਿਲੁ ਸਾਧਸੰਗਤਿ ਭਜੁ ਕੇਵਲ ਨਾਮ॥*

*(ਪੰਨਾ ੧੨)* ■

ਸੰਪਾਦਕੀ

# ਔਰਨ ਕੀ ਹੋਲੀ ਮਮ ਹੋਲਾ.....

*ਸਿੱਖ ਧਰਮ ਦੇ ਬਾਨੀ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਅਜਿਹੇ ਮਨੁੱਖ ਦੀ ਘਾੜਤ ਘੜੀ ਜੋ ਅਕਾਲ ਪੁਰਖ ਦੀ ਸਾਜੀ ਕੁਦਰਤ ਅਤੇ ਪ੍ਰਾਣੀਆਂ ਦਾ ਸਤਿਕਾਰ ਕਰਨ ਵਾਲਾ, ਹਰ ਬੁਰਾਈ ਦਾ ਡਟ ਕੇ ਵਿਰੋਧ ਕਰਨ ਵਾਲਾ, ਸੱਚ ਦੇ ਹੱਕ ਵਿਚ ਬਿਨਾਂ ਕਿਸੇ ਸਵਾਰਥ (ਮਿਲਾਵਟ) ਦੇ ਨਿਡਰ ਹੋ ਕੇ ਖੜਨ ਵਾਲਾ ਹੋਵੇ। ਗੁਰੂ ਸਾਹਿਬਾਨ ਨੇ ਇਸ ਸੋਚ ਨੂੰ ਪੂਰਾ ਕਰਨ ਲਈ ਸਾਹਿਤ, ਸੰਗੀਤ, ਮੀਰੀ-ਪੀਰੀ ਹਰ ਤਰ੍ਹਾਂ ਦੇ ਢੰਗ ਤਰੀਕੇ ਨੂੰ ਵਰਤੋਂ ਵਿਚ ਲਿਆਂਦਾ ਤਾਂ ਕਿ ਹਰ ਵਰਗ ਦਾ ਮਨੁੱਖ ਗੁਰੂ ਜੀ ਦੀ ਸੋਚ ਦੇ ਅਨੁਸਾਰੀ ਹੋਵੇ। ਇਸੇ ਦੇ ਆਧਾਰ 'ਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ੧੬੯੯ ਈ: ਵਿਚ ਵੈਸਾਖੀ ਵਾਲੇ ਦਿਨ ਸ੍ਰੀ ਅਨੰਦਪੁਰ ਸਾਹਿਬ ਦੀ ਧਰਤੀ 'ਤੇ ਪੂਰਨ ਖਾਲਸਾ ਮਨੁੱਖ ਦੀ ਸਾਜਨਾ ਕੀਤੀ। ਇਹ ਪੂਰਨ ਸਾਬਤ-ਸੂਰਤ ਤੇ ਸ਼ਸਤਰ ਧਾਰੀ ਗਿਆਨ ਨਾਲ ਭਰਪੂਰ ਮਨੁੱਖ ਹੀ ਖਾਲਸਾ ਦੀ ਸੰਗਿਆ ਨਾਲ ਜਾਣਿਆ ਗਿਆ। ਖਾਲਸਾ ਅਰਬੀ ਭਾਸ਼ਾ ਦਾ ਸ਼ਬਦ ਹੈ ਜਿਸ ਤੋਂ ਭਾਵ ਹੈ ਨਿਰੋਲ, ਸ਼ੁੱਧ ਜਾਂ ਮਿਲਾਵਟ ਤੋਂ ਰਹਿਤ। ਫ਼ਾਰਸੀ ਭਾਸ਼ਾ ਵਿਚ ਖਾਲਸਾ ਉਸ ਜ਼ਮੀਨ ਨੂੰ ਕਿਹਾ ਜਾਂਦਾ ਹੈ ਜੋ ਸਿੱਧੀ ਬਾਦਸ਼ਾਹ ਦੇ ਅਧੀਨ ਹੋਵੇ, ਕਿਸੇ ਜਾਗੀਰਦਾਰ ਦਾ ਇਸ ਵਿਚ ਕੋਈ ਦਖ਼ਲ ਨਾ ਹੋਵੇ। ਇਸ ਤਰ੍ਹਾਂ ਖਾਲਸਾ ਸਿੱਧਾ ਅਕਾਲ ਪੁਰਖ ਦੇ ਅਧੀਨ ਹੈ ਇਸ ਨੂੰ ਕਿਸੇ ਵੀ ਵਿਚੋਲੇ ਦੀ ਲੋੜ ਨਹੀਂ ਹੈ। ੧੬੯੯ ਈ: ਵਿਚ ਪੱਕੇ ਤੌਰ 'ਤੇ ਸ਼ਸਤਰਧਾਰੀ ਕੀਤੇ ਖਾਲਸੇ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸ਼ਸਤਰਾਂ ਦੀ ਸੁਚੱਜੀ ਵਰਤੋਂ ਕਰਨ ਲਈ ਪ੍ਰੇਰਨਾ ਅਤੇ ਸਿਖਲਾਈ ਦਿੱਤੀ। ਇਸ ਸਿਖਲਾਈ ਦੀ ਪਰਖ ਲਈ ਗੁਰੂ ਜੀ ਨੇ ੧੭੦੦ ਈ: ਵਿਚ ਸ੍ਰੀ ਅਨੰਦਪੁਰ ਸਾਹਿਬ ਦੀ ਧਰਤੀ 'ਤੇ ਹੋਲੇ-ਮਹੱਲੇ ਦਾ ਦਿਨ ਚੁਣਿਆ। ਗੁਰੂ ਜੀ ਦਾ ਮੰਤਵ ਸਿੱਖਾਂ ਨੂੰ ਹਰ ਪੱਖੋਂ ਜਾਗ੍ਰਿਤ ਕਰਨਾ ਸੀ। ਇਸ ਤੋਂ ਪਹਿਲਾਂ ਸਦੀਆਂ ਤੋਂ ਹਿੰਦੁਸਤਾਨ ਵਿਚ ਮਨਾਏ ਜਾਂਦੇ ਹੋਲੀ ਦੇ ਤਿਉਹਾਰ ਦਾ ਪਿਛੋਕੜ ਮਿਥਿਹਾਸਕ ਅਤੇ ਪ੍ਰੰਪਰਾਗਤ ਸੀ। ਬੇਸ਼ਕ ਇਹ ਤਿਉਹਾਰ ਬੁਰਾਈ ਨੂੰ ਘਿਰਣਾ ਅਤੇ ਚੰਗਿਆਈ ਨੂੰ ਪਿਆਰ ਕਰਨ ਦੇ ਜਜ਼ਬੇ 'ਚੋਂ ਪੈਦਾ ਹੋਇਆ ਸੀ। ਪਰ ਸਮੇਂ ਦੇ ਫੇਰ ਨਾਲ ਇਹ ਤਿਉਹਾਰ ਉਪਰੋਕਤ ਜਜ਼ਬੇ ਤੋਂ*

ਖਾਲੀ ਹੋ ਚੁੱਕਾ ਸੀ। ਗੁਰੂ ਜੀ ਨੇ ਡੂੰਘਾ ਚਿੰਤਨ ਕਰਨ ਤੋਂ ਬਾਅਦ ਇਸ ਪੁਰਾਤਨ ਹਿੰਦੁਸਤਾਨੀ ਤਿਉਹਾਰ ਦੀ ਕਾਇਆ ਕਲਪ ਕਰਨ ਦੀ ਯੋਜਨਾ ਬਣਾਈ ਅਤੇ ਸ੍ਰੀ ਅਨੰਦਪੁਰ ਸਾਹਿਬ ਦੀ ਸਦਾ-ਸੁਹਾਵੀ ਧਰਤੀ ਉੱਪਰ ਖਾਲਸਾ ਪੰਥ ਨੂੰ ਹੋਲੀ ਦੀ ਥਾਂ 'ਤੇ ਹੋਲੇ-ਮਹੱਲੇ ਦਾ ਵਿਸਮਾਦੀ ਤਿਉਹਾਰ ਬਖ਼ਸ਼ਿਸ਼ ਕੀਤਾ। ਗੁਰੂ ਜੀ ਨੇ ਆਪਣੇ ਸ਼ਸਤਰਧਾਰੀ ਖਾਲਸੇ ਨੂੰ ਹੋਲਾ-ਮਹੱਲਾ ਮਨਾਉਣ ਲਈ ਦੋ ਜਥਿਆਂ ਵਿਚ ਵੰਡ ਦਿੱਤਾ। ਦੋਨਾਂ ਜਥਿਆਂ ਨੂੰ ਸ਼ਸਤਰਾਂ ਦਾ ਅਭਿਆਸ ਕਰਾਉਣ ਹਿਤ ਉਨ੍ਹਾਂ ਨੂੰ ਮਨਸੂਈ ਜੰਗ ਕਰਨ ਦੀ ਜੁਗਤ ਬਖ਼ਸ਼ਿਸ਼ ਕੀਤੀ। ਗੁਰੂ ਜੀ ਨੇ ਇਕ ਜਥੇ ਦੇ ਸਫ਼ੈਦ ਅਤੇ ਦੂਜੇ ਜਥੇ ਦੇ ਕੇਸਰੀ ਬਸਤਰ ਧਾਰਨ ਕਰਨ ਲਈ ਕਿਹਾ। ਇਨ੍ਹਾਂ ਜਥਿਆਂ ਨੂੰ ਲੋਹਗੜ੍ਹ ਉੱਪਰ ਕਬਜ਼ਾ ਕਰਨ ਦੀ ਪ੍ਰੇਰਨਾ ਕੀਤੀ ਗਈ। ਜਿਸ ਦਲ ਨੇ ਪਹਿਲਾਂ ਕਬਜ਼ਾ ਕਰ ਲਿਆ ਉਸ ਨੂੰ ਜੇਤੂ ਕਰਾਰ ਦੇ ਕੇ ਸਿਰੋਪਾਓ ਦਿੱਤਾ ਜਾਂਦਾ ਸੀ। ਫੇਰ ਲੋਹਗੜ੍ਹ 'ਤੇ ਕਾਬਜ਼ ਜਥੇ ਤੋਂ ਦੂਸਰਾ ਜਥਾ ਕਿਲ੍ਹੇ ਨੂੰ ਖੋਹਣ ਦਾ ਯਤਨ ਕਰਦਾ ਸੀ। ਜਿੱਤਣ ਵਾਲੇ ਦਲ ਨੂੰ ਖੂਬ ਇਨਾਮ ਦਿੱਤਾ ਜਾਂਦਾ ਸੀ। ਇਨ੍ਹਾਂ ਕਾਰਵਾਈਆਂ ਵਿਚ ਗੁਰੂ ਸਾਹਿਬ ਆਪ ਰੁਚੀ ਲੈ ਕੇ ਸ਼ਾਮਿਲ ਹੁੰਦੇ ਸਨ ਅਤੇ ਸਿੰਘਾਂ ਨੂੰ ਉਤਸ਼ਾਹਿਤ ਕਰਦੇ ਸਨ। ਹੱਕ ਸੱਚ ਲਈ ਲੜੀ ਗਈ ਲੜਾਈ ਸਮੇਂ ਇਸ ਸਿਖਲਾਈ ਦਾ ਸਿੰਘਾਂ ਨੂੰ ਬਹੁਤ ਲਾਭ ਹੋਇਆ। ਪਹਾੜੀਆਂ ਅਤੇ ਮੁਗ਼ਲ ਸ਼ਾਸਕਾਂ ਵੱਲੋਂ ਆਪਣੀ ਮਨਮਾਨੀ ਕਰਨ ਲਈ ਗੁਰੂ ਜੀ 'ਤੇ ਥੋਪੀਆਂ ਜੰਗਾਂ ਵਿਚ ਖਾਲਸੇ ਨੇ ਮਿਸਾਲਮਈ ਜਿੱਤਾਂ ਅਤੇ ਸ਼ਹੀਦੀਆਂ ਪ੍ਰਾਪਤ ਕੀਤੀਆਂ। ਅੱਜ ਵੀ ਗੁਰੂ ਨਾਨਕ ਨਾਮ ਲੇਵਾ ਸਿੱਖਾਂ ਵੱਲੋਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਵੱਲੋਂ ਬਖ਼ਸ਼ਿਸ਼ ਕੀਤੀ ਇਸ ਜੁਗਤ ਨੂੰ ਸੰਭਾਲਦਿਆਂ ਹਰ ਸਾਲ ਮਾਰਚ ਦੇ ਮਹੀਨੇ ਵਿਚ ਸ੍ਰੀ ਅਨੰਦਪੁਰ ਸਾਹਿਬ ਦੀ ਧਰਤੀ 'ਤੇ ਇਕੱਠੇ ਹੋ ਕੇ ਹੋਲਾ-ਮਹੱਲਾ ਮਨਾਇਆ ਜਾਂਦਾ ਹੈ। ਅਜਿਹੇ ਮੌਕੇ ਸਾਨੂੰ ਅੱਜ ਦੀਆਂ ਚੁਣੌਤੀਆਂ 'ਤੇ ਵੀ ਵਿਚਾਰ ਕਰਨੀ ਬਣਦੀ ਹੈ। ਅੱਜ ਸਾਡੇ ਸਾਹਮਣੇ ਸਭ ਤੋਂ ਵੱਡੀ ਚੁਣੌਤੀ ਪ੍ਰਦੂਸ਼ਣ ਅਤੇ ਮਿਲਾਵਟ ਦੀ ਹੈ ਜਿਸ ਨੇ ਸਾਰੇ ਸੰਸਾਰ ਨੂੰ ਆਪਣੀ ਜਕੜ ਵਿਚ ਲਿਆ ਹੋਇਆ ਹੈ। ਬੁਰਾਈ 'ਤੇ ਸਚਾਈ ਦੀ ਜਿੱਤ ਦਾ ਪ੍ਰਤੀਕ ਤਿਉਹਾਰ ਹੋਲੀ ਵੀ ਇਸ ਤੋਂ ਬਚ ਨਹੀਂ ਸਕਿਆ। ਇਸ ਤਿਉਹਾਰ ਵਿਚ ਵਰਤਿਆ ਜਾਣ ਵਾਲਾ ਰੰਗ ਵੀ ਮਿਲਾਵਟ ਦੀ ਮਾਰ ਹੇਠ ਆ ਗਿਆ ਹੈ। ਇਕ ਵਾਰ ਦੀ ਗੱਲ ਹੈ ਕਿ ਵਿਦੇਸ਼ ਤੋਂ ਆਈ ਇਕ ਅਮਰੀਕਨ ਇਸਤਰੀ 'ਤੇ ਕਿਸੇ ਭਾਰਤੀ ਨੇ ਆਪਣਾ ਪਿਆਰ ਦਰਸਾਉਣ ਲਈ ਹੋਲੀ ਵਾਲੇ ਦਿਨ ਉਸ ਦੇ ਚਿਹਰੇ

'ਤੇ ਗੁਲਾਲ ਲਗਾ ਦਿੱਤਾ। ਸਰਮਾਏਦਾਰੀ ਦੀ ਦੌੜ ਹੇਠ ਜ਼ਿਆਦਾ ਮਾਇਆ ਇਕਠੀ ਕਰਨ ਦੇ ਮੰਤਵ ਨਾਲ ਉਸ ਵਿਚ ਸਰਮਾਏਦਾਰਾਂ ਵੱਲੋਂ ਮਿਲਾਵਟ ਕੀਤੀ ਹੋਈ ਸੀ।ਅਮਰੀਕਨ ਇਸਤਰੀ ਦੇ ਚਿਹਰੇ 'ਤੇ ਰੰਗ ਲੱਗਦੇ ਸਾਰ ਹੀ ਉਸ ਨੇ ਆਪਣਾ ਬੁਰਾ ਪ੍ਰਭਾਵ ਛੱਡਣਾ ਸ਼ੁਰੂ ਕਰ ਦਿੱਤਾ। ਅਮਰੀਕਨ ਔਰਤ ਨੇ ਸਮਝਿਆ ਕਿ ਉਸ ਦੇ ਚਿਹਰੇ ਉੱਪਰ ਤੇਜ਼ਾਬ ਲਗਾ ਦਿੱਤਾ ਹੈ। ਉਹ ਦਰਦ ਨਾਲ ਪਾਗਲ ਹੁੰਦੀ ਜਾ ਰਹੀ ਸੀ। ਉਸ ਨੂੰ ਤੁਰੰਤ ਹਸਪਤਾਲ ਪਹੁੰਚਾਇਆ ਗਿਆ। ਡਾਕਟਰਾਂ ਦੀ ਪੁਰਜ਼ੋਰ ਕੋਸ਼ਿਸ਼ ਤੋਂ ਬਾਅਦ ਵੀ ਉਸ ਦਾ ਚਿਹਰਾ ਠੀਕ ਨਾ ਹੋ ਸਕਿਆ। ਉਸ ਅਮਰੀਕਨ ਇਸਤਰੀ ਨੇ ਪੁਲਿਸ ਵਿਚ ਸ਼ਿਕਾਇਤ ਦਰਜ ਕਰਵਾ ਦਿੱਤੀ। ਹੋਲੀ ਵਜੋਂ ਆਪਣੇ ਪਿਆਰ ਦਾ ਦਿਖਾਵਾ ਕਰਨ ਵਾਲਾ ਉਹ ਭਾਰਤੀ ਬਿਨਾਂ ਕਿਸੇ ਦੋਸ਼ ਦੇ ਹੀ ਮੁਸ਼ਕਿਲ ਵਿਚ ਫਸ ਗਿਆ ਅਤੇ ਉਸ ਉੱਪਰ ਇਕ ਅਮਰੀਕਨ ਦੇ ਚਿਹਰੇ 'ਤੇ ਤੇਜ਼ਾਬ ਪਾਉਣ ਦਾ ਕੇਸ ਦਰਜ ਹੋ ਗਿਆ।

ਅੱਜ ਸਾਨੂੰ ਜਿੱਥੇ ਇਨ੍ਹਾਂ ਬੁਰਾਈਆਂ ਪ੍ਰਤੀ ਜਾਗਰੂਕ ਹੋਣ ਦੀ ਲੋੜ ਹੈ ਉੱਥੇ ਲੋੜ ਹੈ ਆਪਣੇ ਅੰਤਰ-ਆਤਮੇ ਝਾਤੀ ਮਾਰਨ ਦੀ ਅਤੇ ਗੁਰੂ ਸਾਹਿਬਾਨ ਵੱਲੋਂ ਬਖ਼ਸ਼ੀ ਵਿਚਾਰਧਾਰਾ 'ਤੇ ਖਰੇ ਉਤਰਨ ਦੀ। ਜਿੱਥੇ ਹੋਲਾ-ਮਹੱਲਾ ਅਸੀਂ ਗੁਰੂ ਸਾਹਿਬ ਵੱਲੋਂ ਬਖ਼ਸ਼ੀ ਰਵਾਇਤ ਅਨੁਸਾਰ ਮਨਾਉਂਦੇ ਹਾਂ ਉੱਥੇ ਸਾਨੂੰ ਲੋੜ ਹੈ ਗੁਰੂ ਸਾਹਿਬਾਨ ਵੱਲੋਂ ਬਖ਼ਸ਼ੀ ਭਵਿਖਮੁਖੀ ਜਾਗਰੁਕਤਾ 'ਤੇ ਸੋਚ ਵਿਚਾਰ ਕਰਨ ਦੀ ਵੀ। ਅੱਜ ਸਾਡੇ ਸਾਹਮਣੇ ਪ੍ਰਦੂਸ਼ਣ ਦੀ ਜੋ ਸਮੱਸਿਆ ਮੂੰਹ ਅੱਡੀ ਖੜੀ ਹੈ ਉਸ ਦਾ ਹੱਲ ਤਲਾਸ਼ ਕਰਨਾ ਸਮੇਂ ਦੀ ਮੁੱਖ ਲੋੜ ਹੈ। ਹਵਾ, ਪਾਣੀ, ਧਰਤੀ ਹੀ ਨਹੀਂ ਮਨੁੱਖੀ ਸੁਭਾਅ/ਕਿਰਦਾਰ ਆਦਿ ਵਿਚ ਵੀ ਮਿਲਾਵਟ ਦਾ ਜ਼ਹਿਰ ਘੁਲਦਾ ਜਾ ਰਿਹਾ ਹੈ। ਨਵੀਆਂ-ਨਵੀਆਂ ਬਿਮਾਰੀਆਂ ਹੋਂਦ ਵਿਚ ਆ ਰਹੀਆਂ ਹਨ। ਇਸ ਸਭ ਕਾਸੇ ਦਾ ਕਾਰਨ ਪ੍ਰਦੂਸ਼ਣ ਹੈ। ਪ੍ਰਦੂਸ਼ਣ ਦੀ ਰੋਕਥਾਮ ਲਈ ਸਾਨੂੰ ਰੁੱਖਾਂ ਦੀ ਸਾਂਭ-ਸੰਭਾਲ ਵੱਲ ਵਿਸ਼ੇਸ਼ ਧਿਆਨ ਦੇਣਾ ਪਵੇਗਾ। ਕੁਦਰਤੀ ਖੇਤੀ ਦੀ ਜੁਗਤ ਨੂੰ ਅਪਣਾਉਣਾ ਪਵੇਗਾ। ਆਓ! ਇਸ ਵਾਰ ਹੋਲੇ-ਮਹੱਲੇ ਦੇ ਮੌਕੇ 'ਤੇ ਪ੍ਰਣ ਕਰੀਏ ਕਿ ਰੰਗ ਬਿਰੰਗੇ ਫੁੱਲਾਂ ਵਾਲੇ ਅਤੇ ਛਾਂ ਦਾਰ, ਫੱਲਦਾਰ ਰੁੱਖ, ਬੂਟੇ ਲਗਾਈਏ। ਧਰਤੀ ਨੂੰ ਮਿਲਾਵਟੀ ਰੰਗਾਂ ਨਾਲ ਰੰਗਣ ਤੋਂ ਗੁਰੇਜ ਕਰਕੇ ਰੰਗ ਬਿਰੰਗੇ ਫੁੱਲਾਂ ਨਾਲ ਰੰਗ ਕੇ ਹੋਲੀ ਅਤੇ ਹੋਲਾ-ਮਹੱਲਾ ਮਨਾਈਏ।

■

# ਖਾਲਸਾਈ ਜਾਹੋ-ਜਲਾਲ ਅਤੇ ਚੜ੍ਹਦੀ ਕਲਾ ਦਾ ਪ੍ਰਤੀਕ: ਹੋਲਾ-ਮਹੱਲਾ

-ਡਾ. ਗੁਰਵਿੰਦਰ ਕੌਰ*

'ਹੋਲਾ' ਤੇ 'ਮਹੱਲਾ' ਦੋ ਸ਼ਬਦਾਂ ਦੇ ਜੋੜ ਤੋਂ ਬਣਿਆ ਹੈ 'ਹੋਲਾ-ਮਹੱਲਾ'। ਵਿਦਵਾਨਾਂ ਅਨੁਸਾਰ, 'ਹੋਲਾ' ਅਰਬੀ ਭਾਸ਼ਾ ਤੇ 'ਮਹੱਲਾ' ਫ਼ਾਰਸੀ ਭਾਸ਼ਾ ਦਾ ਸ਼ਬਦ ਹੈ। ਹੋਲ, ਹੂਲ ਤੇ ਹੋਲਾ ਮਹੱਲਾ, ਆਦਿ ਰਲਦੇ-ਮਿਲਦੇ ਸ਼ਬਦ ਹਨ। ਹੂਲ ਦੇ ਅਰਥ ਨੇਕ ਅਤੇ ਭਲੇ ਕੰਮਾਂ ਲਈ ਜੂਝਣਾ, ਸੀਸ ਤਲੀ 'ਤੇ ਧਰ ਖੇਡਣਾ, ਤਲਵਾਰ ਦੀ ਧਾਰ 'ਤੇ ਚੱਲਣਾ ਕੀਤੇ ਗਏ ਹਨ। 'ਮਹਾਨ ਕੋਸ਼ ਵਿਚ ਹੋਲਾ-ਮਹੱਲਾ ਦੇ ਅਰਥ 'ਹਮਲਾ ਅਤੇ ਜਾਯ ਹਮਲਾ' ਕੀਤੇ ਹੋਏ ਹਨ।[1] ਹੋਲੇ ਤੋਂ ਭਾਵ ਹੈ: 'ਹੱਲਾ ਜਾਂ ਹਮਲਾ ਕਰਨਾ' ਅਤੇ ਮਹੱਲਾ ਦੇ ਅਰਥ ਹਨ: ਹਮਲੇ ਦੀ ਥਾਂ। ਇਸ ਤਰ੍ਹਾਂ ਹੋਲਾ-ਮਹੱਲਾ ਦਾ ਸਮੁੱਚਾ ਅਰਥ ਹੈ-"ਕਿਸੇ ਨਿਸ਼ਚਿਤ ਸਥਾਨ 'ਤੇ ਹਮਲਾ ਕਰ ਕੇ ਫਤਿਹ ਦਾ ਨਗਾਰਾ ਵਜਾਉਣਾ ਅਤੇ ਖੁਸ਼ੀਆਂ ਦੇ ਜਸ਼ਨ ਮਨਾਉਣੇ।", "Together the words "Hola Mohalla" stands for "mock fight". During this festival, processions are organised in the form of army type columns accompanied by war-drums and standard-bearers and proceeding to a given spot or moving in state from one gurdwara to another.[2], ਆਦਿ।

ਇਤਿਹਾਸ ਗਵਾਹ ਹੈ ਕਿ ਹੋਲੇ-ਮਹੱਲੇ ਦਾ ਪਾਵਨ ਪੁਰਬ ਸਾਹਿਬ-ਏ-ਕਮਾਲ, ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਖਾਲਸਾ ਪੰਥ ਨੂੰ ਹੋਲੀ ਦੀ ਥਾਂ ਬਖ਼ਸ਼ਿਸ਼ ਕੀਤਾ ਹੈ।

ਹੋਲੀ ਭਾਰਤ ਦਾ ਇਕ ਮੌਸਮੀ ਤਿਉਹਾਰ ਹੈ, ਜੋ ਪ੍ਰਾਚੀਨ ਕਾਲ ਤੋਂ ਹਰ ਸਾਲ, ਵੱਖ-ਵੱਖ ਇਲਾਕਿਆਂ ਵਿਚ, ਕਿਸੇ-ਨਾ-ਕਿਸੇ ਰੂਪ ਵਿਚ, ਬਹੁਤ ਚਾਅ ਤੇ ਉਮਾਹ ਨਾਲ ਮਨਾਇਆ ਜਾਂਦਾ ਹੈ। ਇਹ ਬਸੰਤ ਰੁੱਤ ਦੇ ਆਗਮਨ, ਖੇੜੇ ਤੇ ਖੁਸ਼ੀਆਂ ਦਾ ਤਿਉਹਾਰ ਹੈ, ਜਿਸ ਦਾ ਸੰਬੰਧ ਫੱਗਣ ਮਹੀਨੇ ਦੀ ਸੁਹਾਵਣੀ ਰੁੱਤ ਨਾਲ ਹੈ। ਹੋਲੀ ਦੇ ਤਿਉਹਾਰ ਨਾਲ ਪਰਮਾਤਮਾ ਦੇ ਸੱਚੇ ਭਗਤ ਪ੍ਰਹਿਲਾਦ, ਉਸ ਦੇ ਪਿਤਾ ਹਰਨਾਖਸ਼ (ਜਿਸ ਨੇ ਪੁੱਤਰ ਨੂੰ ਮਰਵਾਉਣ ਦੇ ਕਈ ਯਤਨ ਕੀਤੇ) ਅਤੇ ਭੂਆ ਹੋਲਿਕਾ (ਮਾੜੀ ਨੀਅਤ ਵਾਲੀ) ਦਾ ਪ੍ਰਸੰਗ ਜੁੜਿਆ ਹੋਇਆ ਹੈ। ਪਰ ਪ੍ਰਭੂ ਨੇ ਨਰ ਸਿੰਘ ਰੂਪ ਵਿਚ ਆ ਕੇ ਭਗਤ ਪ੍ਰਹਿਲਾਦ ਦੀ ਰੱਖਿਆ ਕੀਤੀ। ਭਾਈ ਗੁਰਦਾਸ ਜੀ ਨੇ ਆਪਣੀ ਰਚਨਾ ਵਿਚ ਇਸ ਦਾ ਵਰਣਨ ਕੀਤਾ ਹੈ:

*ਘਰਿ ਹਰਣਾਖਸ ਦੈਤ ਦੇ ਕਲਰਿ ਕਵਲੁ ਭਗਤੁ ਪ੍ਰਹਿਲਾਦੁ।*

* ਪਿੰਡ ਤੇ ਡਾਕ: ਸੂਲਰ (ਪਟਿਆਲਾ)-੧੪੭੦੦੧. ਮੋ: ੦੯੮੧੪੫-੩੯੨੮੮

*ਪੜ੍ਹਨ ਪਠਾਇਆ ਚਾਟਸਾਲ ਪਾਂਧੇ ਚਿਤਿ ਹੋਆ ਅਹਿਲਾਦੁ।*
*ਸਿਮਰੈ ਮਨ ਵਿਚਿ ਰਾਮ ਨਾਮ ਗਾਵੈ ਸਬਦੁ ਅਨਾਹਦੁ ਨਾਦੁ।*
*ਭਗਤਿ ਕਰਨਿ ਸਭ ਚਾਟੜੈ ਪਾਂਧੇ ਹੋਇ ਰਹੇ ਵਿਸਮਾਦੁ।*
*ਰਾਜੇ ਪਾਸਿ ਰੂਆਇਆ ਦੋਖੀ ਦੈਤਿ ਵਧਾਇਆ ਵਾਦੁ।*
*ਜਲ ਅਗਨੀ ਵਿਚਿ ਘਤਿਆ ਜਲੈ ਨ ਡੁਬੈ ਗੁਰ ਪਰਸਾਦਿ।*
*ਕਢਿ ਖੜਗੁ ਸਦਿ ਪੁਛਿਆ ਕਉਣੁ ਸੁ ਤੇਰਾ ਹੈ ਉਸਤਾਦੁ।*
*ਥੰਮ੍ਹ ਪਾੜਿ ਪਰਗਟਿਆ ਨਰਸਿੰਘ ਰੂਪ ਅਨੂਪ ਅਨਾਦਿ।*
*ਬੇਮੁਖ ਪਕੜਿ ਪਛਾੜਿਅਨੁ ਸੰਤ ਸਹਾਈ ਆਦਿ ਜੁਗਾਦਿ।*
*ਜੈ ਜੈਕਾਰ ਕਰਨਿ ਬ੍ਰਹਮਾਦਿ॥* *(ਵਾਰ ੧੦:੨)*

ਭਾਰਤੀ ਪਰੰਪਰਾ ਅਨੁਸਾਰ ਭਗਤ ਪ੍ਰਹਿਲਾਦ ਨੇਕੀ ਦਾ ਚਿੰਨ੍ਹ ਹੈ ਅਤੇ ਹਰਨਾਖਸ਼ ਤੇ ਹੋਲਿਕਾ ਬੁਰਾਈ ਦਾ। ਨੇਕੀ ਦੀ ਬੁਰਾਈ 'ਤੇ ਜਿੱਤ ਲਈ ਇਕ ਦੂਜੇ 'ਤੇ ਰੰਗ ਪਾ ਕੇ ਖੁਸ਼ੀ ਦਾ ਪ੍ਰਗਟਾਵਾ ਕੀਤਾ ਜਾਣ ਲੱਗਾ। ਇਸ ਤਰ੍ਹਾਂ ਭਾਰਤ ਵਿਚ ਹੋਲੀ ਦਾ ਤਿਉਹਾਰ ਰੰਗਾਂ ਦੇ ਤਿਉਹਾਰ ਦੇ ਰੂਪ ਵਿਚ ਵਿਕਸਿਤ ਹੋਇਆ। ਪਰ ਸਮਾਂ ਬੀਤਣ 'ਤੇ ਇਸ ਵਿਚ ਕਈ ਕੁਰੀਤੀਆਂ ਆ ਗਈਆਂ, ਜਿਸ ਕਾਰਨ ਇਸ ਪਵਿੱਤਰ ਤਿਉਹਾਰ ਨੇ ਕੋਝਾ ਰੂਪ ਧਾਰਨ ਕਰ ਲਿਆ। ਹੋਲੀ ਮਨਾਉਣ ਦੇ ਬਹਾਨੇ ਮੂਰਖ ਲੋਕ ਨਸ਼ੇ ਪੀ ਕੇ ਟੋਲੀਆਂ ਦੇ ਰੂਪ ਵਿਚ ਬਜ਼ਾਰਾਂ ਤੇ ਗਲੀਆਂ ਵਿੱਚੋਂ ਲੰਘਣ ਵਾਲੇ ਲੋਕਾਂ 'ਤੇ ਰੰਗ ਤੇ ਗੰਦ ਸੁੱਟ ਕੇ ਉਨ੍ਹਾਂ ਨੂੰ ਤੰਗ ਕਰਦੇ ਤੇ ਹੋਰ ਸ਼ਰਾਰਤਾਂ ਵੀ ਕਰਦੇ ਸਨ। (ਅੱਜਕਲ ਤਾਂ ਹੋਲੀ ਮੌਕੇ ਅਤਿਅੰਤ ਹਾਨੀਕਾਰਕ ਰਸਾਇਣਕ ਰੰਗਾਂ ਦਾ ਪ੍ਰਯੋਗ ਵੀ ਹੋਣ ਲੱਗ ਪਿਆ ਹੈ)।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦੁਨਿਆਵੀ ਮੌਜ-ਮਸਤੀ ਕਰਨ ਦੀ ਥਾਂ ਪਰਮਾਰਥਿਕ ਅਨੰਦ ਦੇਣ ਵਾਲੀ ਹੋਲੀ ਖੇਡਣ ਦੀ ਪ੍ਰੇਰਨਾ ਕੀਤੀ ਹੈ:

*ਗੁਰੁ ਸੇਵਉ ਕਰਿ ਨਮਸਕਾਰ॥ ਆਜੁ ਹਮਾਰੈ ਮੰਗਲਚਾਰ॥*
*ਆਜੁ ਹਮਾਰੈ ਮਹਾ ਅਨੰਦ॥ ਚਿੰਤ ਲਥੀ ਭੇਟੇ ਗੋਬਿੰਦ॥੧॥*
*ਆਜੁ ਹਮਾਰੈ ਗ੍ਰਿਹਿ ਬਸੰਤ॥ ਗੁਨ ਗਾਏ ਪ੍ਰਭ ਤੁਮ੍ ਬੇਅੰਤ॥੧॥ ਰਹਾਉ॥*
*ਆਜੁ ਹਮਾਰੈ ਬਨੇ ਫਾਗ॥ ਪ੍ਰਭ ਸੰਗੀ ਮਿਲਿ ਖੇਲਨ ਲਾਗ॥*
*ਹੋਲੀ ਕੀਨੀ ਸੰਤ ਸੇਵ॥ ਰੰਗੁ ਲਾਗਾ ਅਤਿ ਲਾਲ ਦੇਵ॥੨॥*
*ਮਨੁ ਤਨੁ ਮਉਲਿਓ ਅਤਿ ਅਨੂਪ॥ ਸੂਕੈ ਨਾਹੀ ਛਾਵ ਧੂਪ॥*
*ਸਗਲੀ ਰੂਤੀ ਹਰਿਆ ਹੋਇ॥ ਸਦ ਬਸੰਤ ਗੁਰ ਮਿਲੇ ਦੇਵ॥੩॥*
*ਬਿਰਖੁ ਜਮਿਓ ਹੈ ਪਾਰਜਾਤ॥ ਫੂਲ ਲਗੇ ਫਲ ਰਤਨ ਭਾਂਤਿ॥*
*ਤ੍ਰਿਪਤਿ ਅਘਾਨੇ ਹਰਿ ਗੁਣਹ ਗਾਇ॥ ਜਨ ਨਾਨਕ ਹਰਿ ਹਰਿ ਹਰਿ ਧਿਆਇ॥੪॥*
*(ਪੰਨਾ ੧੧੮੦)*

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੁਆਰਾ ਸ੍ਰੀ ਅਨੰਦਪੁਰ ਸਾਹਿਬ ਵਿਚ ਖੇਡੀ ਜਾਣ ਵਾਲੀ ਹੋਲੀ ਦੀ ਸ਼ਾਨੋ-ਸ਼ੌਕਤ ਦਾ ਵਰਣਨ ਭਾਈ ਨੰਦ ਲਾਲ ਗੋਯਾ ਜੀ ਨੇ ਕੀਤਾ ਹੈ:

*ਗੁਲਿ ਹੋਲੀ ਬਬਾਗ਼ਿ ਦਹਿਰ ਬੂ ਕਰਦ, ਲਬਿ ਚੂੰ ਗੁੰਚਾ ਰਾ ਫ਼ਰਖ਼ੰਦਾ ਖ਼ੂ ਕਰਦ।*
*ਗੁਲਾਬੋ ਅੰਬਰੋ ਮਸ਼ਕੋ ਅਬੇਰੀ, ਚੁ ਬਾਰਾਨਿ ਬਾਰਿਸ਼ ਅਜ਼ ਸੂ ਬਸੂ ਕਰਦ।*
*ਜ਼ਹੇ ਪਿਚਕਾਰੀਏ ਪੁਰ ਜ਼ਾਅਫਰਾਨੀ, ਕਿ ਹਰ ਬੇਰੰਗ ਰਾ ਖ਼ੁਸ਼ਰੰਗੋ ਬੂ ਕਰਦ।*
*ਗੁਲਾਲਿ ਅਫ਼ਸ਼ਾਨੀਇ ਦਸਤਿ ਮੁਬਾਰਿਕ, ਜ਼ਮੀਨੋ ਆਸਮਾਂ ਰਾ ਸੁਰਖ਼ਰੂ ਕਰਦ।*
*ਦੋ ਆਲਮ ਗਸ਼ਤ ਰੰਗੀਂ ਅਜ਼ ਤੁਫ਼ੈਲਸ਼, ਚੁ ਸ਼ਾਹਮ ਜਾਮਾ ਰੰਗੀਨ ਦਰ ਗੁਲੂ ਕਰਦ।*
*ਕਸੇ ਕੂ ਦੀਦ ਦੀਦਾਰਿ ਮੁਕੱਦਸ, ਮੁਰਾਦਿ ਉਮਰ ਰਾ ਹਾਸਿਲ ਨਿਕੋ ਕਰਦ।*
*ਸ਼ਵਦ ਕੁਰਬਾਨ ਖ਼ਾਕਿ ਰਾਹਿ ਸੰਗਤ, ਦਿਲਿ ਗੋਯਾ ਹਮੀਂ ਰਾ ਆਰਜ਼ੂ ਕਰਦ।*

ਅਰਥਾਤ "ਹੋਲੀ ਦਾ ਫੁੱਲ ਖਿੜਿਆ ਅਤੇ ਸੁਗੰਧੀ ਨਾਲ ਸਾਰਾ ਬਾਗ਼ ਮਹਿਕ ਪਿਆ ਤੇ ਪ੍ਰੀਤਮ ਦਾ ਮੂੰਹ ਕਲੀ ਵਾਂਗ ਖਿੜ ਪਿਆ। ਗੁਲਾਬ, ਅੰਬਰ, ਕਸਤੂਰੀ ਅਤੇ ਸੁਗੰਧੀਆਂ ਚਾਰੇ ਪਾਸੇ ਮੀਂਹ ਵਾਂਗ ਵੱਸਣ ਲੱਗ ਪਏ। ਕੇਸਰ ਨਾਲ ਭਰੀ ਹੋਈ ਪਿਚਕਾਰੀ ਨੇ, ਸਭ ਦੇ ਸੋਹਣੇ ਚਿੱਟੇ ਕੱਪੜਿਆਂ ਨੂੰ ਰੰਗ ਦਿੱਤਾ। ਸਤਿਗੁਰੂ ਜੀ ਨੇ ਆਪਣੇ ਪਵਿੱਤਰ ਹੱਥਾਂ ਨਾਲ ਗੁਲਾਲ ਉਡਾ ਕੇ ਧਰਤੀ ਅਤੇ ਅਕਾਸ਼ ਨੂੰ ਵੀ ਰੰਗ ਦਿੱਤਾ। ਜਦੋਂ ਦਸਮੇਸ਼ ਜੀ ਨੇ ਰੰਗਿਆ ਹੋਇਆ ਚੋਲਾ (ਕੁੜਤਾ) ਪਾਇਆ ਹੋਇਆ ਸੀ ਤਾਂ ਮਾਨੋਂ ਉਨ੍ਹਾਂ ਦੀ ਕਿਰਪਾ ਨਾਲ ਲੋਕ-ਪ੍ਰਲੋਕ (ਦੋਵੇਂ ਲੋਕ) ਹੀ ਰੰਗੇ ਗਏ ਹਨ। ਜਿਸ ਵਿਅਕਤੀ ਨੇ ਵੀ ਇਸ ਸਮੇਂ ਸਤਿਗੁਰੂ ਜੀ ਦੇ ਦਰਸ਼ਨ ਕੀਤੇ, ਸਾਰੀ ਉਮਰ ਭਰ ਦੀਆਂ ਆਸਾਂ ਪੂਰੀਆਂ ਕਰ ਲਈਆਂ। ਮੈਂ ਸਤਿਗੁਰੂ ਜੀ ਦੇ ਚਰਨਾਂ ਦੀ ਧੂੜੀ ਤੋਂ ਕੁਰਬਾਨ ਜਾਂਦਾ ਹਾਂ। ਮੇਰੇ ਮਨ ਦੀ ਇਹ ਰੀਝ ਹੈ ਕਿ ਸਤਿਗੁਰਾਂ ਦੇ ਦਰਸ਼ਨ ਕਰਦਾ ਹੀ ਰਹਾਂ।"

ਸਿੱਖ ਇਤਿਹਾਸ ਨੂੰ ਗਹੁ ਨਾਲ ਵਿਚਾਰਿਆਂ ਪਤਾ ਲੱਗਦਾ ਹੈ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤਕ ਸਾਰੇ ਗੁਰੂ ਸਾਹਿਬਾਨ ਦਾ ਉਦੇਸ਼ ਨਰੋਏ ਸਮਾਜ ਦੀ ਉਸਾਰੀ ਸੀ। ਇਸ ਲਈ ਉਨ੍ਹਾਂ ਨੇ ਉਸ ਸਮੇਂ ਪ੍ਰਚਲਿਤ ਤਿਉਹਾਰਾਂ ਨੂੰ ਮਨਾਉਣ ਦੇ ਢੰਗਾਂ ਵਿਚ ਵੀ ਇਨਕਲਾਬੀ ਤਬਦੀਲੀਆਂ ਲਿਆਂਦੀਆਂ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਹੋਲੀ ਮਨਾਉਣ ਦੇ ਪ੍ਰਚਲਿਤ ਹੋ ਚੁੱਕੇ ਅਨੈਤਿਕ ਤੌਰ-ਤਰੀਕਿਆਂ ਨੂੰ ਮੁੱਢੋਂ ਖਤਮ ਕਰਨ ਤੇ ਗ਼ੁਲਾਮਾਂ ਵਾਲੀ ਜ਼ਿੰਦਗੀ ਬਿਤਾ ਰਹੇ ਲੋਕਾਂ ਵਿਚ ਨਵੀਂ ਰੂਹ ਫੂਕਣ ਦੇ ਮੰਤਵ ਨਾਲ ਹੋਲੀ ਨੂੰ ਨਵੇਂ ਅਰਥ ਦਿੱਤੇ ਤੇ ਮਨਾਉਣ ਲਈ ਨਿਆਰੇ ਢੰਗ-ਤਰੀਕੇ ਅਪਣਾਏ। ਗੁਰੂ ਜੀ ਨੇ ਹੋਲੀ ਦਾ ਨਾਂ 'ਹੋਲਾ' ਰੱਖਿਆ ਤੇ ਨਾਲ 'ਮਹੱਲਾ' ਸ਼ਬਦ ਜੋੜ ਕੇ ਸ਼ਬਦਾਵਲੀ ਵਿਚ ਵੀ ਇਨਕਲਾਬੀ ਤਬਦੀਲੀ ਲਿਆ ਦਿੱਤੀ। ਉਸ ਸਮੇਂ ਤੋਂ ਹੋਲਾ-ਮਹੱਲਾ ਖਾਲਸਾ ਪੰਥ ਦੀ ਬਹਾਦਰੀ ਦਾ ਪੁਰਬ/ਤਿਉਹਾਰ ਬਣ ਗਿਆ। ਕਵੀ ਸੁਮੇਰ ਸਿੰਘ ਨੇ ਦਸਮੇਸ਼ ਪਿਤਾ ਜੀ ਦੇ ਆਦੇਸ਼ ਨੂੰ ਇਸ ਤਰ੍ਹਾਂ ਕਲਮਬੰਦ ਕੀਤਾ ਹੈ:

*ਔਰਨ ਕੀ ਹੋਲੀ, ਮਮ ਹੋਲਾ। ਕਹਿਯੋ ਕ੍ਰਿਪਾਨਿਧ ਬਚਨ ਅਮੋਲਾ।*[੩]

ਹੋਰ ਕਵੀਆਂ ਨੇ ਇਸ ਕ੍ਰਾਂਤੀਕਾਰੀ ਤਬਦੀਲੀ ਨੂੰ ਆਪਣੇ ਸ਼ਬਦਾਂ ਵਿਚ ਬਿਆਨ ਕੀਤਾ ਹੈ:

*- ਚਢਯੋ ਚਾਰੁ ਚੇਤਨ ਬਸੰਤ ਰਿਦੈ ਸੰਤਨ ਕੇ,*
*ਹ੍ਰਿਦੈ ਕੇ ਹੁਲਾਸ ਬੋਲੈਂ ਸ਼ੁਧ ਬ੍ਰਹਿਮ ਬੋਲਾ ਹੈ।*
*ਨਿਜਾਨੰਦ ਖੇਲਬੇ ਕੋ ਪ੍ਰੇਮ ਕੇ ਗੁਲਾਬ ਬੀਚ,*
*ਮਹਾਂਵਾਕ ਕੇਸਰੀ ਅਨੂਪ ਰੰਗ ਘੋਲਾ ਹੈ।*
*ਛਿਰਕਯੋ ਨਿਹਾਲ ਸਿੰਘ ਉਤਮ ਜਗਯਾਸੂੀਓਂ ਪੈ,*
*ਗਯਾਨ ਕੋ ਗੁਲਾਲ ਫੈਂਕਯੋ ਨੀਕੋ ਜੁ ਅਮੋਲਾ ਹੈ।*
*ਸੁਨੋ ਸਾਧਸੰਗਤਿ ਸਰਬਤ ਅਜ ਖ਼ਾਲਸਾ ਜੀ!*
*ਜਗਤ ਕੀ ਹੋਲੀ ਔਰ ਸੰਤਨ ਕਾ ਹੋਲਾ ਹੈ।* *(ਸੰਤ ਨਿਹਾਲ ਸਿੰਘ ਸੋਹਲਾਂ)*
*- ਔਰਨ ਕੀ ਆਰਤੀ, ਸੁ ਆਰਤਾ ਅਕਾਲ ਜੁ ਕੋ,*
*ਲੋਗਨ ਕੀ ਬੋਲੀ, ਦੀਨ ਬੰਧਾ ਕੋ ਬੋਲਾ ਹੈ।...*
*ਦੇਵੀ ਦੇਵ ਸਿਧਾਨ ਕੀ ਲੋਕ ਮੇਂ ਪ੍ਰਸਿਧ ਹੋਲੀ,*
*ਸ੍ਰੀ ਗੁਰੂ ਗੋਬਿੰਦ ਸਿੰਘ, ਜੁ ਕੋ ਆਜ ਹੋਲਾ ਹੈ।* *(ਪੰਡਿਤ ਨਿਹਾਲ ਸਿੰਘ ਲਾਹੌਰੀ)*

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੁਆਰਾ ਹੋਲੀ ਦੇ ਤਿਉਹਾਰ ਨੂੰ ਖਾਲਸਾ ਪੰਥ ਲਈ ਹੋਲਾ-ਮਹੱਲਾ ਵਿਚ ਬਦਲਣ ਦੀ ਪ੍ਰਕਿਰਿਆ, ਉਸ ਸਮੇਂ ਦੀ ਲੋੜ ਅਨੁਸਾਰ ਇਕ ਬਹੁਤ ਹੀ ਢੁਕਵਾਂ ਕਦਮ ਸੀ। ਸਮਝਣ ਵਾਲੀ ਗੱਲ ਇਹ ਹੈ ਕਿ ਇਹ ਕੇਵਲ ਸ਼ਬਦ-ਜੋੜ ਦੀ ਤਬਦੀਲੀ ਨਹੀਂ ਹੈ, ਸਗੋਂ ਦੱਬੇ-ਕੁਚਲੇ ਲੋਕਾਂ ਨੂੰ ਮਾਨਸਿਕ ਤੌਰ 'ਤੇ ਬਲਵਾਨ ਬਣਾਉਣ ਅਰਥਾਤ ਗ਼ੁਲਾਮ ਮਾਨਸਿਕਤਾ ਤੋਂ ਅਜ਼ਾਦ ਸੋਚ ਦੀ ਤਬਦੀਲੀ ਦਾ ਪ੍ਰਗਟਾਵਾ ਹੈ। ਮੁਗ਼ਲ ਰਾਜ ਸਮੇਂ ਘੋੜੇ ਦੀ ਸਵਾਰੀ ਕਰਨੀ, ਫੌਜ ਰੱਖਣੀ, ਨਗਾਰਾ ਵਜਾਉਣਾ ਤੇ ਯੁੱਧ ਸਮੇਂ ਫੌਜ ਦੁਆਰਾ ਵੱਖਰਾ ਨਿਸ਼ਾਨ ਲੈ ਕੇ ਚੜ੍ਹਨਾ, ਆਦਿ ਦੀ ਸਖਤ ਮਨਾਹੀ ਸੀ ਪਰ ਕਲਗੀਧਰ ਪਾਤਸ਼ਾਹ ਨੇ ਇਨ੍ਹਾਂ ਮਨਾਹੀਆਂ ਦੀ ਵਿਰੋਧਤਾ ਕਰਦੇ ਹੋਏ ਸਾਰੀਆਂ ਚੀਜ਼ਾਂ ਨੂੰ ਹੋਲੇ-ਮਹੱਲੇ ਦਾ ਲਾਜ਼ਮੀ ਅੰਗ ਬਣਾ ਦਿੱਤਾ। ਇਸੇ ਕਰਕੇ, ਜਿੱਥੇ ਹੋਲਾ-ਮਹੱਲਾ ਸਮਾਜ ਵਿਚ ਪ੍ਰਚਲਿਤ ਹੋਲੀ ਦੀਆਂ ਕੁਰੀਤੀਆਂ ਤੋਂ ਮੁਕਤ ਹੈ, ਉੱਥੇ ਇਸ ਨੂੰ ਮਨਾਉਣ ਲਈ ਅਰੰਭ ਕੀਤਾ ਗਿਆ ਢੰਗ-ਤਰੀਕਾ ਵੀ ਖਾਲਸੇ ਵਿਚ ਚੜ੍ਹਦੀ ਕਲਾ ਅਤੇ ਬੀਰ-ਰਸੀ ਭਾਵਨਾ ਦਾ ਸੰਚਾਰ ਕਰਨ ਵਾਲਾ ਹੈ।

ਇਤਿਹਾਸਕਾਰਾਂ ਅਨੁਸਾਰ, ਹੋਲਾ-ਮਹੱਲਾ "ਖਾਲਸਾ ਪੰਥ ਦੀ ਜਨਮ ਭੂਮੀ ਸ੍ਰੀ ਅਨੰਦਪੁਰ ਸਾਹਿਬ ਦੀ ਪਾਵਨ ਧਰਤੀ ਉੱਤੇ ਸਾਹਿਬ-ਏ-ਕਮਾਲ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਵੱਲੋਂ ਆਪਣੀ ਦੂਰਅੰਦੇਸ਼ੀ ਭਰੀ ਅਗਵਾਈ ਹੇਠ ਸੰਮਤ ੧੭੫੭ (ਸੰਮਤ ਨਾਨਕਸ਼ਾਹੀ ੨੩੧ ਮੁਤਾਬਿਕ ਚੇਤ ਵਦੀ ਏਕਮ, ) ਵਿਚ ਮਨਾਇਆ ਜਾਣਾ ਅਰੰਭ ਹੋਇਆ।"[੪] ਭਾਈ ਕਾਨ੍ਹ ਸਿੰਘ ਦੇ ਸ਼ਬਦਾਂ ਵਿਚ, "ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ

ਨੇ ਖਾਲਸੇ ਨੂੰ ਸ਼ਸਤਰ ਅਤੇ ਯੁੱਧ ਵਿੱਦਿਆ ਵਿਚ ਨਿਪੁੰਨ ਕਰਨ ਲਈ ਇਹ ਰੀਤਿ ਚਲਾਈ ਸੀ। ਦੋ ਦਲ ਬਣਾ ਕੇ ਪ੍ਰਧਾਨ ਸਿੰਘਾਂ ਦੀ ਅਗਵਾਈ ਹੇਠ ਇਕ ਖਾਸ ਸਥਾਨ 'ਤੇ ਕਬਜ਼ਾ ਕਰਨ ਲਈ ਹਮਲਾ ਕਰਨਾ, ਕਲਗੀਧਰ ਆਪ ਇਸ ਮਸਨੂਈ ਜੰਗ ਦਾ ਕਰਤਬ ਦੇਖਦੇ ਅਤੇ ਦੋਹਾਂ ਦਲਾਂ ਨੂੰ ਸ਼ੁਭ ਸਿਖਿਆ ਦਿੰਦੇ ਸੇ, ਅਰ ਜੋ ਦਲ ਕਾਮਯਾਬ ਹੁੰਦਾ ਉਸ ਨੂੰ ਦੀਵਾਨ ਵਿਚ ਸਿਰੋਪੇ ਬਖਸ਼ਦੇ ਸਨ।"[੫] ਇਸ ਮਸਨੂਈ ਜੰਗ ਬਾਰੇ ਡਾ. ਰਤਨ ਸਿੰਘ (ਜੱਗੀ) ਲਿਖਦੇ ਹਨ, "ਇਹ ਅਸਲ ਵਿਚ, ਸਿੱਖ ਸੈਨਿਕਾਂ ਨੂੰ ਅਭਿਆਸ ਕਰਾਉਣ ਲਈ ਇਕ ਬਣਾਵਟੀ ਯੁੱਧ ਹੁੰਦਾ ਸੀ। ਸੈਨਿਕਾਂ ਨੂੰ ਦੋ ਦਲਾਂ ਵਿਚ ਵੰਡ ਕੇ ਇਕ ਦਲ ਨੂੰ ਸਫ਼ੈਦ ਅਤੇ ਦੂਜੇ ਨੂੰ ਕੇਸਰੀ ਬਸਤਰ ਪਾਉਣ ਲਈ ਕਿਹਾ ਜਾਂਦਾ ਸੀ। ਬਣਾਵਟੀ ਜੰਗ ਦੇ ਵੀ ਕਈ ਰੂਪ ਹੁੰਦੇ ਸਨ। ਮੁੱਖ ਤੌਰ 'ਤੇ ਦੋਹਾਂ ਦਲਾਂ ਨੂੰ ਲੋਹਗੜ੍ਹ ਉੱਤੇ ਕਬਜ਼ਾ ਕਰਨ ਲਈ ਪ੍ਰੇਰਿਆ ਜਾਂਦਾ ਸੀ। ਜੋ ਦਲ ਪਹਿਲਾਂ ਕਬਜ਼ਾ ਕਰਦਾ ਉਸ ਨੂੰ ਇਨਾਮ ਅਤੇ ਸਿਰੋਪੇ ਦਿੱਤੇ ਜਾਂਦੇ ਜਾਂ ਫਿਰ ਇਕ ਦਲ ਨੂੰ ਲੋਹਗੜ੍ਹ ਉੱਤੇ ਕਾਬਜ਼ ਦੱਸਿਆ ਜਾਂਦਾ ਅਤੇ ਦੂਜੇ ਦਲ ਵਾਲੇ ਕਾਬਜ਼ ਦਲ ਤੋਂ ਕਿਲ੍ਹਾ ਖੋਹਣ ਦਾ ਉੱਦਮ ਕਰਦੇ। ਜਿੱਤਣ ਵਾਲੇ ਦਲ ਨੂੰ ਖੂਬ ਇਨਾਮ ਦਿੱਤੇ ਜਾਂਦੇ।[੬] ਇਸ ਸਮੇਂ ਵਿਸ਼ੇਸ਼ ਮੰਤਵ ਨਾਲ ਤਿਆਰ ਕਰਵਾਏ ਗਏ ਕਿਲ੍ਹਾ ਹੋਲਗੜ੍ਹ ਦੇ ਸਥਾਨ 'ਤੇ ਜੰਗੀ ਅਭਿਆਸ ਦਾ ਨਜ਼ਾਰਾ ਪ੍ਰਤੱਖ ਹੋ ਜਾਂਦਾ ਸੀ। ਕਿਹਾ ਜਾਂਦਾ ਹੈ ਕਿ ਸਤਿਗੁਰਾਂ ਵੱਲੋਂ ਇਸ ਅਭਿਆਸੀ-ਯੁੱਧ ਵਿਚ ਤੀਰ ਅਤੇ ਬੰਦੂਕ ਚਲਾਉਣ ਦੀ ਆਗਿਆ ਨਹੀਂ ਸੀ।

ਖਾਲਸਾ ਪੰਥ ਨੇ ਤਿੰਨ ਸਦੀਆਂ ਬੀਤਣ ਤੋਂ ਬਾਅਦ ਵੀ, ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੁਆਰਾ ਅਰੰਭ ਕੀਤੇ ਹੋਲੇ-ਮਹੱਲੇ ਦੀ ਰਵਾਇਤ ਨੂੰ ਕਾਇਮ ਰੱਖਿਆ ਹੋਇਆ ਹੈ। ਵਰਤਮਾਨ ਸਮੇਂ ਤਕ ਸਿੱਖ ਸੰਗਤਾਂ ਹਰ ਸਾਲ ਮਾਰਚ ਮਹੀਨੇ ਵਿਚ, ਸ੍ਰੀ ਅਨੰਦਪੁਰ ਸਾਹਿਬ ਵਿਖੇ ਹੋਲਾ-ਮਹੱਲਾ ਉਸੇ ਹੀ ਸ਼ਾਨ ਨਾਲ ਮਨਾਉਂਦੀਆਂ ਆ ਰਹੀਆਂ ਹਨ। ਤਿੰਨ ਦਿਨ ਕੀਰਤਪੁਰ ਸਾਹਿਬ ਦੇ ਸਮਾਗਮਾਂ ਤੋਂ ਬਾਅਦ ਹੋਲੀ ਤੋਂ ਇਕ ਦਿਨ ਪਹਿਲਾਂ ਅਤੇ ਇਕ ਦਿਨ ਬਾਅਦ (ਫੱਗਣ ਸੁਦੀ ਚੌਦਾਂ ਤੋਂ ਚੇਤਰ ਵਦੀ ਇਕ ਤਕ) ਲਈ ਹੋਲੇ-ਮਹੱਲੇ ਦੇ ਸਮਾਗਮ ਸ੍ਰੀ ਅਨੰਦਪੁਰ ਸਾਹਿਬ ਵਿਚ ਹੁੰਦੇ ਹਨ। ਸ੍ਰੀ ਅਨੰਦਪੁਰ ਸਾਹਿਬ ਨੂੰ ਜਾਣ ਵਾਲੇ ਸਾਰੇ ਰਸਤਿਆਂ 'ਤੇ ਅਤੇ ਗੁਰੂ ਕੀ ਨਗਰੀ ਵਿਚ ਸੰਗਤਾਂ ਵੱਲੋਂ, ਯਾਤਰੂਆਂ ਲਈ ਅਣਗਿਣਤ ਗੁਰੂ ਕੇ ਲੰਗਰ ਲੱਗੇ ਹੁੰਦੇ ਹਨ, ਜਿੱਥੇ ੨੪ ਘੰਟੇ ਅਟੁੱਟ ਲੰਗਰ ਵਰਤਦਾ ਹੈ। ਸ਼ਰਧਾ ਭਾਵਨਾ ਤੇ ਉਤਸ਼ਾਹ ਨਾਲ ਲੱਖਾਂ ਦੀ ਗਿਣਤੀ ਵਿਚ ਸੰਗਤਾਂ ਸ੍ਰੀ ਅਨੰਦਪੁਰ ਸਾਹਿਬ ਦੀ ਧਰਤੀ 'ਤੇ ਨਤਮਸਤਕ ਹੁੰਦੀਆਂ ਹਨ। ਇਕੱਲੇ ਪੰਜਾਬ ਵਿੱਚੋਂ ਹੀ ਨਹੀਂ, ਸਗੋਂ ਸਮੁੱਚੇ ਭਾਰਤ ਅਤੇ ਵਿਦੇਸ਼ਾਂ ਤੋਂ ਆਈਆਂ ਸਿੱਖ ਸੰਗਤਾਂ ਦਾ ਠਾਠਾਂ ਮਾਰਦਾ ਸਮੁੰਦਰ, ਇਸ ਅਸਥਾਨ ਦੀ ਸ਼ੋਭਾ ਨੂੰ ਅਰਸ਼ਾਂ ਤਕ ਪਹੁੰਚਾ ਦਿੰਦਾ ਹੈ। ਇਸ ਮੌਕੇ 'ਤੇ ਅੱਡ-ਅੱਡ ਧਾਰਮਿਕ ਜਥੇਬੰਦੀਆਂ ਵੱਲੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਾਵਨ ਹਜ਼ੂਰੀ ਵਿਚ ਦੀਵਾਨ ਸਜਾਏ ਜਾਂਦੇ ਹਨ, ਜਿੱਥੇ ਲਗਾਤਾਰ ਗੁਰਬਾਣੀ-ਕੀਰਤਨ,

ਗੁਰੂ-ਕਥਾ ਤੇ ਗੁਰਮਤਿ ਵਿਚਾਰ ਦੇ ਪ੍ਰਵਾਹ ਨਿਰੰਤਰ ਚੱਲਦੇ ਰਹਿੰਦੇ ਹਨ। ਢਾਡੀ ਜਥਿਆਂ ਵੱਲੋਂ ਵੀ ਬੀਰ-ਰਸੀ ਵਾਰਾਂ ਦਾ ਗਾਇਨ ਹੁੰਦਾ ਹੈ। ਦੂਰ-ਦੁਰਾਡੇ ਤੋਂ ਹੁੰਮ-ਹੁੰਮਾ ਕੇ ਆਈਆਂ ਸੰਗਤਾਂ ਗੁਰ-ਚਰਨਾਂ ਨਾਲ ਜੁੜ ਕੇ ਗੁਰਬਾਣੀ ਕੀਰਤਨ, ਗੁਰ-ਇਤਿਹਾਸ ਤੇ ਗੁਰਮਤਿ ਵਿਚਾਰਾਂ ਨੂੰ ਸਰਵਣ ਕਰ ਕੇ ਨਿਹਾਲ ਹੁੰਦੀਆਂ ਹਨ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਖਾਲਸਾ ਪੰਥ ਦੇ ਧਾਰਮਿਕ ਪੁਰਬ ਨੂੰ ਸੁਚੱਜੇ ਢੰਗ ਨਾਲ ਮਨਾਉਣ ਲਈ ਅਨੇਕਾਂ ਪ੍ਰੋਗਰਾਮ ਉਲੀਕੇ ਜਾਂਦੇ ਹਨ। ਵਿਸ਼ੇਸ਼ ਤੌਰ 'ਤੇ, ਸ੍ਰੀ ਕੇਸਗੜ੍ਹ ਸਾਹਿਬ ਦੇ ਪਾਵਨ ਸਥਾਨ 'ਤੇ (ਤਿੰਨਾਂ ਰਾਤਾਂ ਨੂੰ) ਮਹਾਨ ਕੀਰਤਨ ਦਰਬਾਰ, ਕਵੀ ਦਰਬਾਰ ਤੇ ਢਾਡੀ ਦਰਬਾਰ ਦਾ ਆਯੋਜਨ ਕੀਤਾ ਜਾਂਦਾ ਹੈ।

ਹੋਲੇ-ਮਹੱਲੇ ਦੇ ਤੀਸਰੇ ਦਿਨ (ਪਵਿੱਤਰ ਗੁਰੂ ਕੀ ਨਗਰੀ ਵਿਚ) ਤਖਤ ਸ੍ਰੀ ਕੇਸਗੜ੍ਹ ਸਾਹਿਬ ਤੋਂ ਅਰਦਾਸ ਕਰਨ ਉਪਰੰਤ, ਜੈਕਾਰਿਆਂ ਦੀਆਂ ਅਸਮਾਨ ਨੂੰ ਛੋਂਹਦੀਆਂ ਗੂੰਜਾਂ ਨਾਲ ਮਹਾਨ ਨਗਰ ਕੀਰਤਨ/ਮਹੱਲਾ ਅਰੰਭ ਹੁੰਦਾ ਹੈ। ਇਸ ਦੀ ਅਗਵਾਈ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਛਤਰ-ਛਾਇਆ ਹੇਠ ਪੰਜ ਪਿਆਰੇ ਕਰਦੇ ਹਨ। ਇਸ ਮੌਕੇ 'ਤੇ ਜਦੋਂ (ਅਨੰਦਗੜ੍ਹ ਕਿਲ੍ਹੇ ਵੱਲੋਂ, ਸ਼ਹੀਦੀ ਬਾਗ ਵਿੱਚੋਂ ਨਿਕਲ ਕੇ) ਘੋੜਿਆਂ, ਹਾਥੀਆਂ ਅਤੇ ਗੱਡੀਆਂ ਵਿਚ ਸਵਾਰ ਹੋ ਕੇ ਹਜ਼ਾਰਾਂ ਦੀ ਗਿਣਤੀ ਵਿਚ ਨਿਹੰਗ ਸਿੰਘ, ਪੁਰਾਤਨ ਹਥਿਆਰਾਂ/ਸ਼ਸਤਰਾਂ ਨਾਲ ਲੈਸ ਹੋ ਕੇ, ਸੱਜ-ਧੱਜ ਨਾਲ, ਮਹੱਲੇ ਵਿਚ ਸ਼ਾਮਲ ਹੁੰਦੇ ਹਨ ਤਾਂ ਇਉਂ ਜਾਪਦਾ ਹੈ ਕਿ ਪ੍ਰਤੱਖ "ਖਾਲਸਾ ਅਕਾਲ ਪੁਰਖ ਕੀ ਫੌਜ" ਕਿਤੇ ਚੜ੍ਹਾਈ ਕਰਨ ਲਈ ਜਾ ਰਹੀ ਹੈ। ਨਗਾਰਿਆਂ ਤੇ ਨਰ-ਸਿੰਗਿਆਂ ਦੀਆਂ ਅਕਾਸ਼-ਛੋਂਹਦੀਆਂ ਅਵਾਜ਼ਾਂ ਤੇ ਨਿਹੰਗ ਸਿੰਘਾਂ ਦੇ ਉੱਚ ਦੁਮਾਲੇ ਆਪਣੇ ਆਪ ਵਿਚ ਅਜਬ ਦ੍ਰਿਸ਼ ਪੇਸ਼ ਕਰਦੇ ਹਨ। ਨੀਲੀਆਂ, ਕੇਸਰੀ ਤੇ ਰੰਗ-ਬਰੰਗੀਆਂ ਦਸਤਾਰਾਂ ਨਾਲ ਸਜੇ ਸਿੰਘ ਅਤੇ ਸਿੰਘਣੀਆਂ ਇਸ ਨਗਰ ਕੀਰਤਨ ਦੀ ਸੁੰਦਰਤਾ ਨੂੰ ਚਾਰ-ਚੰਦ ਲਗਾ ਦਿੰਦੀਆਂ ਹਨ। ਖੁਸ਼ੀ ਵਿਚ ਆ ਕੇ ਨਿਹੰਗ ਸਿੰਘਾਂ ਤੇ ਸੰਗਤਾਂ ਵੱਲੋਂ ਇਕ-ਦੂਜੇ ਉੱਤੇ ਗੁਲਾਲ, ਕੇਸਰ, ਆਦਿ ਰੰਗ ਪਾਏ ਜਾਂਦੇ ਹਨ ਤੇ ਅਤਰ ਵਰਗੀਆਂ ਸੁਗੰਧੀਆਂ ਦਾ ਛਿੜਕਾਅ ਕੀਤਾ ਜਾਂਦਾ ਹੈ, ਜਿਸ ਨਾਲ ਵਾਤਾਵਰਨ ਹੋਰ ਵੀ ਰੰਗੀਨ ਤੇ ਖੁਸ਼ਬੂਦਾਰ ਹੋ ਜਾਂਦਾ ਹੈ।

ਇਹ ਅਦੱਤੀ ਨਗਰ ਕੀਰਤਨ/ਮਹੱਲਾ ਕਿਲ੍ਹਾ ਹੋਲਗੜ੍ਹ ਤੇ ਮਾਤਾ ਜੀਤੋ ਜੀ ਦੇ ਗੁਰਦੁਆਰੇ ਦੀ ਯਾਤਰਾ ਕਰਦਾ ਹੋਇਆ ਸ਼ਾਮ ਤਕ ਚਰਨ ਗੰਗਾ ਦੇ ਖੁੱਲ੍ਹੇ ਮੈਦਾਨ ਵਿਚ ਪਹੁੰਚ ਜਾਂਦਾ ਹੈ। ਇਸ ਸਥਾਨ 'ਤੇ ਨਿਹੰਗ-ਸਿੰਘਾਂ ਦੁਆਰਾ ਘੋੜ ਸਵਾਰੀ ਤੇ ਗਤਕੇਬਾਜ਼ੀ ਦੇ ਬੀਰ-ਰਸੀ ਜੌਹਰ ਵਿਖਾਏ ਜਾਂਦੇ ਹਨ। ਇੱਕ-ਇੱਕ ਜਵਾਨ ਦੋ-ਦੋ (ਸਿੱਖਿਅਤ) ਘੋੜਿਆਂ ਨੂੰ ਕੰਟਰੋਲ ਕਰਦਾ ਹੋਇਆ ਤੇਜ਼ ਰਫ਼ਤਾਰ ਨਾਲ ਮੈਦਾਨ ਵਿਚ ਦੁੜਾਉਂਦਾ ਹੈ। ਚਰਨ ਗੰਗਾ ਦਾ ਮੈਦਾਨ 'ਬੋਲੇ ਸੋ ਨਿਹਾਲ- ਸਤਿ ਸ੍ਰੀ ਅਕਾਲ' ਦੇ ਜੈਕਾਰਿਆਂ ਨਾਲ ਗੂੰਜ ਉੱਠਦਾ ਹੈ। ਗੁਰੂ-ਪਿਆਰੀਆਂ ਸੰਗਤਾਂ ਦਾ ਠਾਠਾਂ ਮਾਰਦਾ

ਅਥਾਹ ਸਮੁੰਦਰ ਅਦਭੁਤ ਨਜ਼ਾਰਾ ਪੇਸ਼ ਕਰਦਾ ਹੈ। ਸੱਚਮੁੱਚ, ਸ੍ਰੀ ਅਨੰਦਪੁਰ ਸਾਹਿਬ ਵਿਖੇ ਹੋਲੇ-ਮਹੱਲੇ ਦਾ ਨਜ਼ਾਰਾ ਅਦੁੱਤੀ ਹੁੰਦਾ ਹੈ, ਜਿਸ ਨੂੰ ਸ਼ਬਦਾਂ ਵਿਚ ਬਿਆਨ ਕਰਨਾ ਔਖਾ ਹੈ। 'ਕਹਿਬੇ ਕਉ ਸੋਭਾ ਨਹੀ' ਕਥਨ ਅਨੁਸਾਰ ਕੇਵਲ ਕਹਿਣ ਜਾਂ ਲਿਖਣ ਨਾਲ ਨਹੀਂ ਸਗੋਂ ਹੋਲੇ-ਮਹੱਲੇ ਦੇ ਮੌਕੇ 'ਤੇ ਖਾਲਸਾ ਪੰਥ ਦੇ ਜਾਹੋ-ਜਲਾਲ ਨੂੰ ਅੱਖੀਂ ਵੇਖਣਾ ਹੀ ਬਣਦਾ ਹੈ। ਇਸ ਨਗਰ ਕੀਰਤਨ ਵਿਚ ਸ਼ਾਮਲ ਹੋਣ ਵਾਲੀਆਂ ਸੰਗਤਾਂ ਖਾਲਸਾ ਪੰਥ ਦੇ ਜਾਹੋ-ਜਲਾਲ ਨੂੰ ਅੱਖੀਂ ਵੇਖ ਕੇ ਨਿਹਾਲ ਹੁੰਦੀਆਂ ਹਨ ਅਤੇ ਆਪਣੇ ਆਪ ਨੂੰ ਬਹੁਤ ਚੰਗੇ ਭਾਗਾਂ ਵਾਲੀਆਂ ਸਮਝਦੀਆਂ ਹਨ।

ਸਿੱਖ ਸੰਗਤਾਂ ਨੂੰ ਹੋਲਾ-ਮਹੱਲਾ ਜਿੱਥੇ ਜੋਸ਼, ਖੁਸ਼ੀ, ਹੁਲਾਸ ਨਾਲ ਭਰਪੂਰ ਕਰਦਾ ਹੈ, ਉੱਥੇ ਆਤਮਿਕ ਅਨੰਦ ਵੀ ਦਿੰਦਾ ਹੈ। ਇਸੇ ਕਰਕੇ ਫਿਰ ਸਾਰਾ ਸਾਲ ਸੰਗਤਾਂ ਉਡੀਕ ਕਰਦੀਆਂ ਹਨ ਕਿ ਕਦੋਂ ਹੋਲੇ-ਮਹੱਲੇ ਦਾ ਪੁਰਬ ਆਵੇ ਅਤੇ ਉਹ ਸ੍ਰੀ ਅਨੰਦਪੁਰ ਸਾਹਿਬ ਪਹੁੰਚ ਕੇ ਹੋਲੇ-ਮਹੱਲੇ ਦੇ ਜੋੜ-ਮੇਲੇ ਵਿਚ ਸ਼ਰਧਾ-ਭਾਵਨਾ ਨਾਲ ਹਾਜ਼ਰੀਆਂ ਭਰਨ।

ਨਿਰਸੰਦੇਹ, ਹੋਲਾ-ਮਹੱਲਾ ਖਾਲਸਾਈ ਜਾਹੋ-ਜਲਾਲ ਤੇ ਗੁਰੂ-ਖਾਲਸੇ ਦੀ ਚੜ੍ਹਦੀ ਕਲਾ ਦਾ ਪ੍ਰਤੀਕ ਹੈ। ਹੋਲੇ-ਮਹੱਲੇ ਦੇ ਹਰਮਨ ਪਿਆਰੇ ਹੋਣ ਸਬੰਧੀ ਐਮ. ਐਸ. (ਆਹਲੂਵਾਲੀਆ) ਦੇ ਹੇਠ ਲਿਖੇ ਸ਼ਬਦ ਪਾਠਕਾਂ ਨਾਲ ਸਾਂਝੇ ਕਰਦੀ ਹਾਂ:The popularity of this festival may be judged from the fact that out of five Sikh public holidays requested by the Khalsa Diwan, of Lahore in 1889, the Government approved only two - Holla Mahalla and the birth anniversary of Guru Nanak.[7]

**ਹਵਾਲੇ:**


*੧. ਭਾਈ ਕਾਨ੍ਹ ਸਿੰਘ ਨਾਭਾ, rarasahib.com, ਸਫਾ ੧੦੩੦.*

*੨. sikhiwiki.com, free sikh encyclopedia..*

*੩. ਗੁਰ ਪਦ ਪ੍ਰੇਮ ਪ੍ਰਕਾਸ਼*

*੪. ਸੰਪਾਦਕੀ, ਗੁਰਮਤਿ ਪ੍ਰਕਾਸ਼, ਮਾਰਚ, ੨੦੦੯.*

*੫. ਮਹਾਨ ਕੋਸ਼, ਸਫਾ ੧੦੩੦.*

*੬. ਸਿੱਖ ਪੰਥ ਵਿਸ਼ਵਕੋਸ਼ ਭਾਗ ਪਹਿਲਾ, ਗੁਰ ਰਤਨ ਪਬਲਿਸ਼ਰਜ਼, ਪਟਿਆਲਾ, ੨੦੦੫, ਸਫਾ ੪੪੦.*

*੭. article in sikhiwiki.com*




# ਗਿਆਨੀ ਗਿਆਨ ਸਿੰਘ ਰਚਿਤ 'ਤਵਾਰੀਖ਼ ਗੁਰੂ ਖਾਲਸਾ' ਵਿਚ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦਾ ਜੀਵਨ ਅਤੇ ਸ਼ਖ਼ਸੀਅਤ

*-ਡਾ. ਪਰਮਵੀਰ ਸਿੰਘ**

ਸ੍ਰੀ ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ ਨੇ ਸਿੱਖ ਧਰਮ ਨੂੰ ਨਵਾਂ ਮੋੜ ਪ੍ਰਦਾਨ ਕੀਤਾ। ਸ਼ਾਂਤੀ ਅਤੇ ਸਦਭਾਵਨਾ ਵਾਲੀ ਜੀਵਨ-ਜਾਚ ਰਾਹੀਂ ਸਮਝਣ-ਸਮਝਾਉਣ ਦਾ ਸਿਲਸਿਲਾ ਲੱਗਭਗ ਖਤਮ ਹੋ ਚੁੱਕਾ ਸੀ ਜਿਸ ਨੂੰ ਸ੍ਰੀ ਗੁਰੂ ਅਰਜਨ ਦੇਵ ਜੀ ਆਪ ਵੀ ਚੰਗੀ ਤਰ੍ਹਾਂ ਸਮਝ ਚੁੱਕੇ ਸਨ, ਪਰ ਉਹ ਪੰਜਵੇਂ ਨਾਨਕ ਦੇ ਰੂਪ ਵਿਚ ਸ਼ਕਤੀ ਦੀ ਵਰਤੋਂ ਨਹੀਂ ਸਨ ਕਰਨਾ ਚਾਹੁੰਦੇ ਜਿਸ ਦਾ ਹਵਾਲਾ ਸਾਨੂੰ ਸਿੱਖਾਂ ਦੀ ਭਗਤਮਾਲਾ ਵਿੱਚੋਂ ਮਿਲਦਾ ਹੈ। ਇਸ ਰਚਨਾ ਵਿਚ ਦੱਸਿਆ ਗਿਆ ਹੈ ਕਿ ਗੁਰੂ ਜੀ ਨੇ ਸਿੱਖਾਂ ਨੂੰ ਬਚਨ ਕੀਤਾ, "ਅਸਾ ਸਸਤ੍ਰ ਪਕੜਨੇ ਹੈਨ ਸੋ ਗੁਰੂ ਹਰਿਗੋਬਿੰਦ ਦਾ ਰੂਪ ਧਾਰ ਕਰ ਪਕੜਨੇ ਹੈਨ। ਸਮਾ ਕਲਜੁਗ ਦਾ ਵਰਤਨਾ ਹੈ। ਸਸਤ੍ਰਾ ਦੀ ਵਿਦਿਆ ਕਰ ਮੀਰ ਦੀ ਮੀਰੀ ਖਿਚ ਲੈਣੀ ਹੈ ਤੇ ਸਬਦ ਦੀ ਪ੍ਰੀਤ ਸਮਝ ਕਰ ਪੀਰੀ ਲੈ ਲੈਣੀ। ਤੁਸਾ ਛੇਵੀ ਪਾਤਸਾਹੀ ਦੇ ਹਜ਼ੂਰ ਰਹਿਣਾ।"

ਸ੍ਰੀ (ਗੁਰੂ) ਹਰਿਗੋਬਿੰਦ ਸਾਹਿਬ ਜੀ ਦਾ ਜਨਮ ਗੁਰੂ ਕੀ ਵਡਾਲੀ, ਸ੍ਰੀ ਅੰਮ੍ਰਿਤਸਰ ਵਿਖੇ ਸ੍ਰੀ ਗੁਰੂ ਅਰਜਨ ਦੇਵ ਅਤੇ ਮਾਤਾ ਗੰਗਾ ਜੀ ਦੇ ਘਰ ਹੋਇਆ। ਗਿਆਨੀ ਜੀ ਉਨ੍ਹਾਂ ਦੇ ਤਿੰਨ ਵਿਆਹਾਂ ਦਾ ਜ਼ਿਕਰ ਕਰਦੇ ਹਨ ਜਿਨ੍ਹਾਂ ਤੋਂ ਪੰਜ ਪੁੱਤਰ- ਬਾਬਾ ਗੁਰਦਿੱਤਾ, ਅਣੀ ਰਾਇ, ਸੂਰਜ ਮੱਲ, ਅਟੱਲ ਰਾਇ ਅਤੇ ਸ੍ਰੀ (ਗੁਰੂ) ਤੇਗ ਬਹਾਦਰ ਸਾਹਿਬ ਪੈਦਾ ਹੋਏ। ਇਨ੍ਹਾਂ ਪੰਜ ਪੁੱਤਰਾਂ ਤੋਂ ਇਲਾਵਾ ਉਨ੍ਹਾਂ ਦੇ ਘਰ ਇਕ ਪੁੱਤਰੀ ਬੀਬੀ ਵੀਰੋ ਜੀ ਦਾ ਵੀ ਜਨਮ ਹੋਇਆ।

ਸ੍ਰੀ ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ ਉਪਰੰਤ ਜਦੋਂ ੧੬੦੬ ਈ: ਵਿਚ ਵਿਧੀਵਤ ਤਰੀਕੇ ਨਾਲ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਗੁਰਗੱਦੀ 'ਤੇ ਬਿਰਾਜਮਾਨ ਹੋਣ ਲੱਗੇ ਤਾਂ ਉਨ੍ਹਾਂ ਨੇ ਸੇਲੀ ਟੋਪੀ ਦੀ ਥਾਂ 'ਤੇ ਸ਼ਸਤਰ ਪਹਿਨਾਉਣ ਲਈ ਕਿਹਾ। ਗੁਰੂ ਜੀ ਨੇ ਦੋ ਕਿਰਪਾਨਾਂ ਧਾਰਨ ਕੀਤੀਆਂ ਜਿਨ੍ਹਾਂ ਦਾ ਜ਼ਿਕਰ ਇਤਿਹਾਸ ਦੀਆਂ ਰਚਨਾਵਾਂ ਵਿਚ ਆਮ ਮਿਲਦਾ ਹੈ। ਗੁਰੂ ਸਾਹਿਬ ਨੇ ਸਿੱਖਾਂ ਨੂੰ ਸ਼ਸਤਰ ਧਾਰਨ ਕਰ ਕੇ ਗੁਰੂ-ਘਰ ਆਉਣ ਦਾ ਆਦੇਸ਼ ਕੀਤਾ ਅਤੇ ਸਿੱਖ ਸੰਗਤ ਵਿਚ ਜੋਸ਼ ਅਤੇ ਉਤਸ਼ਾਹ ਪੈਦਾ ਕਰਨ ਲਈ ਢਾਡੀਆਂ ਨੇ ਵਾਰਾਂ ਦਾ ਗਾਇਨ ਅਰੰਭ ਕਰ ਦਿੱਤਾ। ਤਖਤ ਦੁਨਿਆਵੀ ਬਾਦਸ਼ਾਹ ਦੀ ਨਿਸ਼ਾਨੀ ਹੁੰਦਾ ਹੈ, ਗੁਰੂ ਜੀ ਨੇ ਸਿੱਖਾਂ ਦੇ ਮਨ ਵਿੱਚੋਂ ਦੁਨਿਆਵੀ ਬਾਦਸ਼ਾਹਾਂ ਦਾ ਡਰ

**ਰੀਡਰ, ਸਿੱਖ ਵਿਸ਼ਵਕੋਸ਼ ਵਿਭਾਗ, ਪੰਜਾਬੀ ਯੂਨੀਵਰਸਿਟੀ, ਪਟਿਆਲਾ। ਮੋ: ੯੮੭੨੦-੭੪੩੨੨*

ਖਤਮ ਕਰਨ ਲਈ ੧੬੦੯ ਈ: ਵਿਚ ਅਕਾਲ ਬੁੰਗੇ ਦੀ ਨੀਂਹ ਰੱਖੀ ਜਿਹੜਾ ਕਿ ਪੰਥ ਵਿਚ ਸ੍ਰੀ ਅਕਾਲ ਤਖਤ ਸਾਹਿਬ ਦੇ ਨਾਂ ਨਾਲ ਪ੍ਰਸਿੱਧ ਹੋਇਆ।

ਗੁਰੂ-ਘਰ ਦੇ ਵਿਰੋਧੀ ਪਹਿਲਾਂ ਹੀ ਅਜਿਹੀਆਂ ਵਿਉਂਤਾਂ ਬਣਾ ਰਹੇ ਸਨ ਜਿਨ੍ਹਾਂ ਨਾਲ ਗੁਰਮਤਿ ਦਾ ਪ੍ਰਚਾਰ ਅਤੇ ਪ੍ਰਸਾਰ ਖਤਮ ਹੋ ਜਾਵੇ। ਸ੍ਰੀ ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ ਇਸੇ ਵਿਉਂਤ ਦਾ ਇਕ ਹਿੱਸਾ ਸੀ। ਗੁਰੂ-ਘਰ ਦੇ ਵਿਰੋਧੀਆਂ ਨੇ ਜਦੋਂ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਨੂੰ ਜ਼ੋਰ ਫੜ੍ਹਦੇ ਦੇਖਿਆ ਤਾਂ ਉਹ ਫਿਰ ਸਰਗਰਮ ਹੋ ਗਏ। ਲੇਖਕ ਦੱਸਦਾ ਹੈ ਕਿ ਵਿਰੋਧੀਆਂ ਨੇ ਲਾਹੌਰ ਦੇ ਸੂਬੇਦਾਰ ਕਾਸਮ ਬੇਗ਼ ਖਾਂ ਕੋਲ ਰਿਪੋਰਟ ਦਰਜ ਕਰਵਾਈ ਕਿ, "ਗੁਰੂ ਹਰਿਗੋਬਿੰਦ ਨੇ ਆਪਣੇ ਵੱਡੇ ਗੁਰੂਆਂ ਦੀ ਮਰਯਾਦਾ ਪੀਰਾਂ ਫ਼ਕੀਰਾਂ ਵਾਲੀ ਛੱਡ ਕੇ ਧਾੜਵੀਆਂ ਵਾਲਾ ਤਰੀਕਾ ਫੜ ਰਖਯਾ ਹੈ ਤੇ ਇਕ ਚੌਤਰੇ ਦਾ ਨਾਮ ਅਕਾਲ ਤਖਤ ਰੱਖ ਕੇ ਉੱਥੇ ਸਭਾ ਲਾ ਕੇ ਹਾਕਮਾਂ ਵਾਂਗ ਹਮੇਸ਼ਾਂ ਇਨਸਾਫ਼ ਕਰਦਾ ਹੈ ਤੇ ਸਾਰੇ ਦੇਸ ਦੇ ਝਗੜੇ ਆਪੇ ਨਬੇੜਦਾ ਹੈ। ਸ਼ਸ਼ਤ੍ਰ ਵਿੱਦਯਾ ਸਿੱਖਣ ਦਾ ਉਪਦੇਸ਼ ਕਰ ਜੰਗੀ ਫੌਜ ਤੇ ਸਾਮਾਨ ਇਕੱਠੇ ਕਰ ਰਿਹਾ ਹੈ। ਸਾਰਾ ਪੰਜਾਬ ਮੁਲਕ ਏਨ੍ਹਾਂ ਦਾ ਮੁਰੀਦ ਹੈ, ਸੈਂਕੜੇ ਚੋਰ ਧਾੜਵੀ ਏਨ੍ਹਾਂ ਪਾਸ ਆਏ ਰਹਿੰਦੇ ਹਨ, ਸੋ ਜੇਕਰ ਹੁਣ ਏਨ੍ਹਾਂ ਦਾ ਬੰਦੋਬਸਤ ਨਾ ਕੀਤਾ ਗਿਆ ਤਾਂ ਜ਼ਰੂਰ ਫਸਾਦ ਵਧੇਗਾ।"

ਬਾਦਸ਼ਾਹਾਂ ਨੂੰ ਬਹੁਤ ਸਾਰੇ ਕੰਮ ਆਪਣੇ ਅਹਿਲਕਾਰਾਂ ਦੀ ਸਲਾਹ ਅਨੁਸਾਰ ਕਰਨੇ ਪੈਂਦੇ ਸਨ। ਅਹਿਲਕਾਰਾਂ ਦੀ ਨੀਤੀ ਹਮੇਸ਼ਾਂ ਆਪਣੇ ਵਿਰੋਧੀਆਂ ਨੂੰ ਦਬਾ ਕੇ ਰੱਖਣ ਦੀ ਹੁੰਦੀ ਸੀ ਤਾਂ ਕਿ ਕਿਤੇ ਉਨ੍ਹਾਂ ਦੀ ਕਿਸੇ ਗਲਤ ਗੱਲ ਦਾ ਬਾਦਸ਼ਾਹ ਨੂੰ ਪਤਾ ਨਾ ਲੱਗ ਜਾਵੇ ਅਤੇ ਉਸ ਦੇ ਕਰੋਧ ਦਾ ਸਾਹਮਣਾ ਕਰਨਾ ਪਵੇ। ਗੁਰੂ-ਘਰ ਦੇ ਵਿਰੋਧੀਆਂ ਦਾ ਪੂਰਾ ਯਤਨ ਸੀ ਕਿ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਕਿਤੇ ਜ਼ੋਰ ਨਾ ਫੜ ਜਾਣ ਜਾਂ ਬਾਦਸ਼ਾਹ ਦੀ ਉਨ੍ਹਾਂ ਨਾਲ ਨੇੜਤਾ ਪੈਦਾ ਨਾ ਹੋ ਜਾਵੇ, ਇਸ ਕਰਕੇ ਉਹ ਹਮੇਸ਼ਾਂ ਗੁਰੂ ਸਾਹਿਬ ਦੇ ਵਿਰੁੱਧ ਬਾਦਸ਼ਾਹ ਦੇ ਕੰਨ ਭਰਦੇ ਰਹਿੰਦੇ ਸਨ। ਇਸ ਦਾ ਨਤੀਜਾ ਇਹ ਹੋਇਆ ਕਿ ਗੁਰੂ ਸਾਹਿਬ ਨੂੰ ਗਵਾਲੀਅਰ ਦੇ ਕਿਲ੍ਹੇ ਵਿਚ ਕੈਦ ਹੋਣਾ ਪਿਆ। ਗੁਰੂ ਜੀ ਦਾ ਕਿਲ੍ਹੇ ਵਿਚ ਕੈਦ ਹੋਣਾ ਸੁਣ ਕੇ ਪੰਜਾਬ ਦੀ ਸਿੱਖ ਸੰਗਤ ਗਵਾਲੀਅਰ ਆਉਣ ਲੱਗੀ। ਨਿਰਪੱਖ ਸੋਚ ਵਾਲੇ ਧਾਰਮਿਕ ਪੁਰਖਾਂ ਨੂੰ ਵੀ ਇਹ ਗੱਲ ਚੰਗੀ ਨਹੀਂ ਸੀ ਲੱਗਦੀ ਕਿ ਬਾਦਸ਼ਾਹ ਕਿਸੇ ਦੇ ਚੁੱਕੇ-ਚੁਕਾਏ ਕਿਸੇ ਧਾਰਮਿਕ ਹਸਤੀ ਨੂੰ ਕੈਦ ਕਰ ਲਵੇ। ਲੇਖਕ ਦੱਸਦਾ ਹੈ ਕਿ ਸਾਂਈਂ ਮੀਆਂ ਮੀਰ ਨੇ ਬਾਦਸ਼ਾਹ ਨੂੰ ਸਾਰੀ ਗੱਲ ਸਮਝਾਈ ਤਾਂ ਹੀ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਰਿਹਾਈ ਸੰਭਵ ਹੋ ਸਕੀ। ਰਿਹਾਈ ਮੌਕੇ ਗੁਰੂ ਜੀ ਨਾਲ ਹੋਰਨਾਂ ਰਿਆਸਤਾਂ ਦੇ ਬਵੰਜਾ ਰਾਜਿਆਂ ਨੂੰ ਵੀ ਰਿਹਾਈ ਮਿਲੀ। ਇਸ ਰਿਹਾਈ ਨਾਲ ਗੁਰੂ-ਘਰ ਦੇ ਵਿਰੋਧੀਆਂ ਵਿਚ ਨਿਰਾਸ਼ਾ ਫੈਲ ਗਈ ਅਤੇ ਗੁਰੂ ਜੀ ਦਾ ਪ੍ਰਤਾਪ ਦੂਰ-ਦੂਰ ਤਕ ਫੈਲ ਗਿਆ, ਜਿਸ ਦਾ ਵਰਣਨ ਕਰਦੇ ਹੋਏ ਲੇਖਕ ਦੱਸਦਾ ਹੈ, "ਰਾਜਿਆਂ ਦੇ ਛੁਡਾਉਣ ਕਰਕੇ ਗੁਰੂ ਸਾਹਿਬ ਦਾ ਜੱਸ ਸਾਰੇ ਦੇਸਾਂ ਵਿਚ ਪੁੰਨਿਯਾਂ ਦੇ

ਚੰਦ ਵਾਂਗੂੰ ਪ੍ਰਕਾਸ਼ਤ ਹੋ ਗਿਆ ਤੇ ਦਿੱਲੀ ਸ਼ਹਿਰ ਦੇ ਲੋਗ, ਕੀ ਸਿੱਖ ਕੀ ਮੁਸਲਮਾਨ, ਸਭ ਦਰਸ਼ਨ ਕਰਨ ਆਏ। ਬੇਅੰਤ ਪ੍ਰਕਾਰ ਦੀ ਜਿਨਸ ਕੀਮਤੀ ਅਤੇ ਨਕਦੀ ਨਜ਼ਰ ਕੀਤੀ। 'ਧੰਨ ਸਤਿਗੁਰ ਸੱਚੇ ਪਾਤਸ਼ਾਹ ਧੰਨ ਸਤਿਗੁਰ ਸੱਚੇ ਪਾਤਸ਼ਾਹ' ਏਹੋ ਧੁਨੀ ਠੌਰ-ਠੌਰ ਫੈਲ ਗਈ।" ਗੁਰੂ ਜੀ ਦੇ ਰਿਹਾਅ ਹੋਣ ਦੀ ਖੁਸ਼ੀ ਵਿਚ ਸਿੱਖਾਂ ਨੇ ਦੀਪਮਾਲਾ ਕੀਤੀ।

ਗੁਰੂ ਜੀ ਦੇ ਬਾਦਸ਼ਾਹ ਨਾਲ ਸੰਬੰਧਾਂ ਵਿਚ ਮਿਠਾਸ ਆਈ ਅਤੇ ਦੇਸ਼ ਰਟਨ ਦੇ ਕਈ ਮੌਕਿਆਂ 'ਤੇ ਉਹ ਗੁਰੂ ਜੀ ਨੂੰ ਆਪਣੇ ਨਾਲ ਵੀ ਲੈ ਕੇ ਗਿਆ। ਚੰਦੂ ਨੂੰ ਸਿੱਖਾਂ ਦੇ ਹਵਾਲੇ ਕਰ ਦਿੱਤਾ ਗਿਆ ਅਤੇ ਉਸ ਦਾ ਦੁਖਦਾਈ ਅੰਤ ਹੋਇਆ। ਗੁਰੂ ਜੀ ਦਾ ਸ੍ਰੀ ਅੰਮ੍ਰਿਤਸਰ ਆਉਣਾ ਸੁਣ ਕੇ ਦੂਰੋਂ-ਨੇੜਿਉਂ ਸਿੱਖ ਸੰਗਤ ਗੁਰੂ ਦਰਸ਼ਨਾਂ ਨੂੰ ਆਉਣ ਲੱਗੀ ਜਿਸ ਨਾਲ ਸ੍ਰੀ ਅੰਮ੍ਰਿਤਸਰ ਵਿਖੇ ਰੌਣਕ ਵੱਧਣ ਲੱਗੀ। ਨਵੇਂ ਅਤੇ ਵਧੀਆ ਕਿਸਮ ਦੇ ਹਥਿਆਰ ਅਤੇ ਘੋੜੇ ਲੈ ਕੇ ਸਿੱਖ ਗੁਰੂ-ਘਰ ਆਉਣ ਲੱਗੇ। ਗੁਰੂ ਜੀ ਵੀ ਸਿੱਖੀ ਪ੍ਰਚਾਰ ਲਈ ਦੂਰ-ਨੇੜੇ ਦੇ ਸਥਾਨਾਂ 'ਤੇ ਚਲੇ ਜਾਇਆ ਕਰਦੇ ਸਨ। ਗੁਰੂ ਜੀ ਦੇ ਇਨ੍ਹਾਂ ਪ੍ਰਚਾਰਕ ਦੌਰਿਆਂ ਨਾਲ ਸਿੱਖ ਸੰਗਤ ਵਿਚ ਭਾਰੀ ਵਾਧਾ ਹੋ ਰਿਹਾ ਸੀ। ਕੀ ਹਿੰਦੂ ਤੇ ਕੀ ਮੁਸਲਮਾਨ, ਜਿਹੜੇ ਗੁਰੂ ਜੀ ਦੇ ਦਰਸ਼ਨ ਕਰਦੇ, ਉਨ੍ਹਾਂ ਦੇ ਹੀ ਹੋ ਕੇ ਰਹਿ ਜਾਂਦੇ। ਆਮ ਸਿੱਖ ਸੰਗਤ ਤੋਂ ਇਲਾਵਾ ਪੀਰ, ਫ਼ਕੀਰ, ਸਾਧੂ, ਵਿਦਵਾਨ ਆਦਿ ਵੀ ਗੁਰੂ ਜੀ ਕੋਲ ਆਉਂਦੇ ਅਤੇ ਅਧਿਆਤਮਿਕ ਵਿਚਾਰਾਂ ਕਰਦੇ। ਜਿਹੜੇ-ਜਿਹੜੇ ਸੰਤਾਂ-ਮਹਾਂਪੁਰਖਾਂ ਨਾਲ ਗੁਰੂ ਜੀ ਦੀਆਂ ਅਧਿਆਤਮਿਕ ਵਿਚਾਰਾਂ ਹੋਈਆਂ ਉਨ੍ਹਾਂ ਵਿੱਚੋਂ ਲੇਖਕ ਨੇ ਕੁਝ ਨਾਂ ਇਸ ਤਰ੍ਹਾਂ ਦੱਸੇ ਹਨ - ਬਾਬਾ ਜਵੰਦਾ ਵਾਹੀ ਖੱਤ੍ਰੀ ਹੁਰਮਚੀ ਮਹੱਲੇ ਵਾਲਾ, ਭਾਈ ਬਾਂਕਾ ਅਰੋੜਾ ਸ਼ਹਾਲਮੀ ਦਰਵਾਜੇ ਦਾ, ਸਵਾਮੀ ਸਾਹਿਬ ਬ੍ਰਾਹਮਣ, ਜੱਗਾ ਖਤ੍ਰੀ ਗੁਮਟੀ ਮਹੱਲੇ ਦਾ, ਦਿਲੇ ਰਾਮ ਦੀਵਾਨ, ਭਾਈ ਭੂਪਾ ਅਰੋੜਾ, ਨੱਥੂ ਮੱਲ ਬ੍ਰਾਹਮਣ ਜੌੜੇ ਮੋਰੀ ਦਾ, ਕਾਨ੍ਹਾਂ ਭਗਤ ਵਤਯਾਂ ਦੇ ਵੇਹੜੇ ਦਾ, ਬਾਬਾ ਮਲੇਰਾ ਖੱਤ੍ਰੀ ਸੂਤਰ ਮੰਡੀ ਦਾ, ਛੱਜੂ ਭਗਤ ਭਾਟੀਆ, ਸ਼ਾਹ ਇਨਾਇਤ ਕਾਦਰੀ, ਸ਼ਾਹ ਮੁਹੰਮਦ ਗੌਂਸ, ਸ਼ੇਖ਼ ਅਬਦੁਲ, ਸ਼ਾਹ ਹੁਸੈਨ, ਦਾਸ ਵੈਰਾਗੀ ਭੈਰੋ ਨਾਥ, ਸਬੁਧ ਨਾਥ ਜੋਗੀ, ਸਾਂਈਂ ਮੀਆਂ ਮੀਰ, ਜਹਾਂਗੀਰ ਸ਼ਾਹ, ਭਗਵਾਨ ਦਾਸ ਗੁਮਟਾਲੇ ਵਾਲਾ, ਨਰੈਣ ਦਾਸ ਪੰਡੋਰੀ ਵਾਲਾ, ਲਾਲ ਦਾਸ ਧਯਾਨਪੁਰ ਵਾਲਾ, ਪੀਰ ਹਸਨਅਲੀ ਆਦਿ। ਲੇਖਕ ਨੇ ਕੁਝ ਇਕ ਗੋਸ਼ਟੀਆਂ ਨੂੰ ਕਲਮਬੰਦ ਵੀ ਕੀਤਾ ਹੈ ਜਿਨ੍ਹਾਂ ਵਿੱਚੋਂ ਗੁਜਰਾਤ ਨਗਰ ਦੇ ਇਕ ਫ਼ਕੀਰ ਜਹਾਂਗੀਰ ਸ਼ਾਹ ਨਾਲ ਹੋਈ ਚਰਚਾ ਪ੍ਰਸਿੱਧ ਹੈ ਜਿਸ ਵਿਚ ਸ਼ਾਹ ਨੇ ਗੁਰੂ ਜੀ ਨੂੰ ਪੁੱਛਿਆ ਸੀ - ਹਿੰਦੂ ਕਯਾ ਤੇ ਪੀਰ ਕਯਾ। ਔਰਤ ਕਯਾ ਤੇ ਫ਼ਕੀਰ ਕਯਾ। ਦੌਲਤ ਕਯਾ ਤੇ ਤਯਾਗ ਕਯਾ। ਲੜਕੇ ਕਯਾ ਤੇ ਬੈਰਾਗ ਕਯਾ। ਆਰਫ਼ ਕਯਾ ਤੇ ਦੁਨੀਆਂਦਾਰ ਕਯਾ। ਮਜ਼੍ਹਬ ਕਯਾ ਤੇ ਸਚਯਾਰ ਕਯਾ। ਪੁਜਾਰੀ ਕਯਾ ਤੇ ਸਵਾਬ ਕਯਾ। ਮਾਰੂਥਲ ਤੇ ਆਬ ਕਯਾ। ਇਸ ਦੇ ਉੱਤਰ ਵਿਚ ਗੁਰੂ ਜੀ ਨੇ ਕਿਹਾ - ਪੀਰੀ ਰੱਬ ਦਾ ਦਾਨ ਹੈ। ਔਰਤ ਇਮਾਨ

ਹੈ। ਦੌਲਤ ਗੁਜਰਾਨ ਹੈ। ਪੁਤ੍ਰ ਨਿਸ਼ਾਨ ਹੈ। ਆਰਫ਼ ਬੀਚਾਰ ਹੈ। ਮਜ਼੍ਹਬ ਸੁਧਾਰ ਹੈ। ਪੁਜਾਰੀ ਆਚਾਰ ਹੈ। ਮਾਰੂਥਲ ਮੇਂ ਜਲ ਕੁਦਰਤ ਕਰਤਾਰ ਹੈ।

ਗੁਰੂ-ਘਰ ਆਉਣ ਵਾਲਾ ਹਰ ਇਕ ਮਨੁੱਖ ਉਨ੍ਹਾਂ ਦੀ ਚੁੰਬਕੀ ਸ਼ਖ਼ਸੀਅਤ ਤੋਂ ਪ੍ਰਭਾਵਿਤ ਹੋਏ ਬਗੈਰ ਨਾ ਰਹਿੰਦਾ। ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਤੋਂ ਪਹਿਲਾਂ ਸ੍ਰੀ ਗੁਰੂ ਅਰਜਨ ਦੇਵ ਜੀ ਦੁਆਰਾ ਸਮੂਹ ਵਰਗਾਂ ਲਈ ਸਰਬ-ਸਾਂਝੇ ਧਾਰਮਿਕ ਅਸਥਾਨ ਸ੍ਰੀ ਹਰਿਮੰਦਰ ਸਾਹਿਬ ਦੀ ਸਥਾਪਨਾ ਅਤੇ ਉਸ ਵਿਚ ਲੋਕਾਈ ਦੇ ਮਾਰਗ ਦਰਸ਼ਕ ਲਈ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸਥਾਪਨਾ ਨੇ ਲੋਕ-ਮਨਾਂ ਵਿਚ ਪ੍ਰੇਮ ਅਤੇ ਭਾਈਚਾਰੇ ਪ੍ਰਤੀ ਦ੍ਰਿੜ੍ਹਤਾ ਦੇ ਨਾਲ-ਨਾਲ ਗੁਰੂ-ਘਰ ਪ੍ਰਤੀ ਸ਼ਰਧਾ ਅਤੇ ਸਤਿਕਾਰ ਦੀ ਭਾਵਨਾ ਪੈਦਾ ਕੀਤੀ ਸੀ। ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਗੁਰੂ ਗ੍ਰੰਥ ਸਾਹਿਬ ਵਿਚ ਰਚਿਤ ਗੁਰਮਤਿ ਸਿਧਾਂਤਾਂ ਨੂੰ ਬਹੁਤ ਸਰਲ ਤਰੀਕੇ ਨਾਲ ਲੋਕਾਂ ਦੇ ਮਨਾਂ ਵਿਚ ਉਤਾਰ ਦਿੰਦੇ ਸਨ। ਸਤਿਸੰਗਤ ਦੇ ਮਹੱਤਵ 'ਤੇ ਚਾਨਣਾ ਪਾਉਂਦੇ ਹੋਏ ਗੁਰੂ ਜੀ ਨੇ ਦੱਸਿਆ ਕਿ "ਦਵਾਈਆਂ ਤੇ ਕਿਤਾਬਾਂ ਬੈਦਗੀ ਦੀਆਂ ਭਾਵੇਂ ਕਿਤਨੀਆਂ ਤਿਆਰ ਹੋਣ ਪਰ ਵੈਦ ਬਿਨਾਂ ਰੋਗੀ ਦਾ ਰੋਗ ਦੂਰ ਨਹੀਂ ਹੁੰਦਾ, ਸੋ ਗੁਰੂ ਜੀ ਦੇ ਲਾਲ ਗੁਰਮੁਖ ਸੰਤ ਅਧਿਕਾਰੀ ਦੇਖ ਕੇ ਕਰਮ ਉਪਾਸਨਾ ਗਯਾਨ ਦ੍ਰਿੜਾ ਕੇ ਅਗਯਾਨ ਰੋਗ ਨੂੰ ਕੱਟ ਦੇਂਦੇ ਹਨ, ਬਿਨਾਂ ਅਧਿਕਾਰ ਦੇ ਉਪਦੇਸ਼ ਉਲਟਾ ਕਲੇਸ਼ਦਾਇਕ ਹੁੰਦਾ ਹੈ। ਦਾਣਾ ਘਾਸ ਖੁਆ ਕੇ ਗਊ ਚੋ ਲੈਣ ਵਾਂਗੂੰ ਸੰਤਾਂ ਦੀ ਸੇਵਾ ਸਤਸੰਗ ਕਰਕੇ ਵੀਚਾਰ ਰੂਪੀ ਦੁੱਧ ਲੱਭਦਾ ਹੈ, ਜਿਸ ਤੇ ਬ੍ਰਹਮ ਗਯਾਨ ਮੱਖਣ ਪ੍ਰਾਪਤ ਹੋ ਜਾਂਦਾ ਹੈ।" ਹਉਮੈ ਨੂੰ ਗੁਰਬਾਣੀ ਵਿਚ ਦੀਰਘ ਰੋਗ ਦੱਸਿਆ ਗਿਆ ਹੈ ਅਤੇ ਕਈ ਵਾਰ ਗੁਰਬਾਣੀ ਪੜ੍ਹਨ-ਸੁਣਨ, ਸੇਵਾ ਕਰਨ, ਜੋੜ-ਮੇਲਿਆਂ 'ਤੇ ਹਾਜ਼ਰੀ ਭਰਨ, ਦਸਵੰਧ ਦੇਣ, ਦਾਨ ਕਰਨ, ਕੜਾਹ-ਪ੍ਰਸ਼ਾਦ ਭੇਟ ਕਰਨ, ਇਮਾਰਤਾਂ ਦੀ ਉਸਾਰੀ ਕਰਾਉਣ, ਸੋਨਾ ਚੜ੍ਹਾਉਣ, ਜੋੜੇ ਝਾੜਨ, ਲੰਗਰ ਵਿਚ ਸੇਵਾ ਕਰਨ, ਭੁੱਖਿਆਂ ਨੂੰ ਰਜਾਉਣ ਅਤੇ ਮਾਇਆ ਪਾਣੀ ਦੀ ਤਰ੍ਹਾਂ ਵਹਾਉਣ ਨਾਲ ਵੀ ਇਹ ਰੋਗ ਦੂਰ ਨਹੀਂ ਹੁੰਦਾ। ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਇਕ ਬਹੁਤ ਹੀ ਮਹੱਤਵਪੂਰਨ ਸਾਖੀ ਰਾਹੀਂ ਇਹ ਸਾਰਾ ਬਿਰਤਾਂਤ ਸਮਝਾਉਂਦੇ ਹਨ ਕਿ "ਕਿਸੇ ਖੂਹ ਵਿਚ ਬਿੱਲੀ ਡਿੱਗ ਪਈ, ਪੁੱਛਣ ਗਏ ਨੂੰ ਪੰਡਤ ਨੇ ਕਿਹਾ, ਬਿੱਲੀ ਕੱਢ ਕੇ ਪੰਜਾਹ ਡੋਲ ਜਲ ਦੇ ਕੱਢ ਦਿਉ, ਓਹਨੂੰ ਬਿੱਲੀ ਕੱਢਣੀ ਯਾਦ ਨਾ ਰਹੀ ਡੋਲ ਪਾਣੀ ਦੇ ਕੱਢ ਛੱਡੇ, ਪਰ ਬਦਬੋ ਨਾ ਗਈ। ਪੰਡਤ ਦੇ ਕਹੇ ਫੇਰ ਸੌ ਡੋਲ ਕੱਢਿਆ, ਏਸੇ ਤਰ੍ਹਾਂ ਫੇਰ ਪੰਜ ਸੌ ਡੋਲ ਕੱਢਿਆ ਪਰ ਬਦਬੋ ਫੇਰ ਭੀ ਨਾ ਗਈ, ਓੜਕ ਬਿੱਲੀ ਕੱਢੀ ਤਾਂ ਜਲ ਪਵਿੱਤ੍ਰ ਤੇ ਸਵਾਦ ਹੋਯਾ ਤੇ ਬਦਬੋ ਗਈ।...ਗੁਰੂ ਜੀ ਨੇ ਬ੍ਰਹਮ ਗਿਆਨ ਰਾਹੀਂ ਅਵਿਦਿਆ ਅਤੇ ਹਉਮੈ ਤੇ ਕਾਬੂ ਪਾਉਣ ਲਈ ਕਿਹਾ।" ਗੁਰੂ ਜੀ ਨੇ ਬ੍ਰਹਮ ਗਿਆਨ ਗ੍ਰਹਿਣ ਕਰਨ ਅਤੇ ਪ੍ਰਭੂ-ਪ੍ਰੇਮ ਪੈਦਾ ਕਰਨ 'ਤੇ ਜ਼ੋਰ ਦਿੱਤਾ। ਗਿਆਨ ਅਤੇ ਪ੍ਰੇਮ ਦੇ ਸੁਮੇਲ ਬਾਰੇ ਗੁਰੂ ਜੀ ਨੇ ਦੱਸਿਆ, "ਨਿਰਾ ਘਿਓ ਖਾਧਾ ਹੋਇਆ ਖੰਘ, ਅਪਚੀ ਆਦਿਕ ਅਨੇਕ ਬਿਕਾਰ ਪੈਦਾ ਕਰਦਾ ਹੈ ਤੇ

ਮਿਸਰੀ ਨਾਲ ਮਿਲਾ ਕੇ ਖਾਧਾ ਹੋਯਾ ਅਨੇਕ ਗੁਣ ਕਰਦਾ ਹੈ, ਸੋ ਗਯਾਨ ਘ੍ਰਿਤ ਪ੍ਰੇਮਾ ਭਗਤੀ ਮਿਸਰੀ ਹੈ।" ਗੁਰੂ ਜੀ ਦੀ ਸੰਗਤ ਵਿਚ ਰਹਿਣ ਵਾਲੇ ਸਿੱਖ ਦੁਨਿਆਵੀ ਪਦਾਰਥਾਂ ਤੋਂ ਮੁਕਤ ਹੋ ਗਏ ਸਨ ਅਤੇ ਮੌਤ ਨੂੰ ਨਵੇਂ ਜੀਵਨ ਦਾ ਅਰੰਭ ਸਮਝਣ ਲੱਗੇ ਸਨ। ਉਨ੍ਹਾਂ ਦੇ ਮਨ ਵਿਚ ਗੁਰੂ ਪ੍ਰਤੀ ਵਿਸ਼ਵਾਸ ਅਤੇ ਗੁਰੂ ਦੇ ਹੁਕਮ ਅਨੁਸਾਰ ਲੜ-ਮਰਨ ਦਾ ਜਜ਼ਬਾ ਭਾਰੂ ਹੋ ਗਿਆ ਸੀ। ਅਜਿਹੀ ਹੀ ਇਕ ਮਿਸਾਲ ਸਾਨੂੰ ਭਾਈ ਬਿਧੀ ਚੰਦ ਦੇ ਜੀਵਨ ਵਿਚ ਦੇਖਣ ਨੂੰ ਮਿਲਦੀ ਹੈ। ਜਦੋਂ ਲਾਹੌਰ ਦੇ ਸੂਬੇ ਦੇ ਤਬੇਲੇ ਵਿੱਚੋਂ ਇਕ ਘੋੜਾ ਲੈ ਕੇ ਭਾਈ ਬਿਧੀ ਚੰਦ ਗੁਰੂ ਸਾਹਿਬ ਕੋਲ ਭਾਈ ਰੂਪੇ ਪਿੰਡ ਪੁੱਜਿਆ ਤਾਂ ਗੁਰੂ ਜੀ ਨੇ ਉਸ ਨੂੰ ਗਲ ਨਾਲ ਲਾਇਆ ਅਤੇ ਕੁਝ ਮੰਗਣ ਲਈ ਕਿਹਾ। ਇਕ ਸੱਚਾ ਸਿੱਖ ਗੁਰੂ ਜੀ ਕੋਲੋਂ ਕੀ ਮੰਗ ਕਰਦਾ ਹੈ ਉਸ ਦਾ ਵੇਰਵਾ ਦਿੰਦੇ ਹੋਏ ਗਿਆਨੀ ਜੀ ਦੱਸਦੇ ਹਨ ਕਿ ਭਾਈ ਬਿਧੀ ਚੰਦ ਨੇ ਗੁਰੂ ਜੀ ਨੂੰ ਬੇਨਤੀ ਕੀਤੀ ਕਿ "ਮੁਕਤਿ ਭੁਗਤਿ ਤਾਂ ਪਹਿਲੇ ਹੀ ਪ੍ਰਾਪਤ ਹੈ ਹੋਰ ਝੂਠੇ ਪਦਾਰਥ ਕੀ ਮੰਗਣੇ ਹਨ। ਜੇ ਤੁਠੇ ਹੋ ਤਾਂ ਸਤਿਗੁਰਾਂ ਦਾ ਅੰਗ, ਸਾਧੂ ਦਾ ਸੰਗ, ਨਾਮ ਦਾ ਰੰਗ, ਨਿਸਚਾ ਅਭੰਗ ਬਣਿਆ ਰਹੇ।"

ਗੁਰੂ ਜੀ ਦੇ ਸਰਲ ਉਪਦੇਸ਼ਾਂ ਤੋਂ ਪ੍ਰਭਾਵਿਤ ਹੋ ਕੇ ਬਹੁਤ ਸਾਰੇ ਹਿੰਦੂ ਅਤੇ ਮੁਸਲਮਾਨ ਗੁਰੂ-ਘਰ ਵਿਖੇ ਜੁੜਨ ਲੱਗੇ ਸਨ। ਮੁਸਲਮਾਨਾਂ ਦਾ ਵੱਡੀ ਗਿਣਤੀ ਵਿਚ ਗੁਰੂ-ਘਰ ਦੇ ਸ਼ਰਧਾਲੂ ਬਣਨਾ ਸ਼ਰ੍ਹਾ ਦੇ ਵਿਸ਼ਵਾਸੀਆਂ ਲਈ ਖਤਰੇ ਦੀ ਘੰਟੀ ਸੀ ਅਤੇ ਉਨ੍ਹਾਂ ਨੇ ਸਮੇਂ ਦੇ ਬਾਦਸ਼ਾਹਾਂ ਨੂੰ ਗੁਰੂ-ਘਰ ਦੇ ਵਿਰੁੱਧ ਭੜਕਾਉਣ ਦਾ ਕਾਰਜ ਕੀਤਾ ਸੀ। ਇਸ ਪ੍ਰਸੰਗ ਵਿਚ ਕੌਲਾਂ ਦਾ ਨਾਂ ਵਿਸ਼ੇਸ਼ ਤੌਰ 'ਤੇ ਉਜਾਗਰ ਕੀਤਾ ਜਾਂਦਾ ਹੈ। ਕਿਹਾ ਜਾਂਦਾ ਹੈ ਕਿ ਕੌਲਾਂ ਇਕ ਕਾਜ਼ੀ ਦੀ ਬੇਟੀ ਅਤੇ ਗੁਰੂ-ਘਰ ਦੀ ਸ਼ਰਧਾਲੂ ਸੀ। ਕਾਜ਼ੀ ਨੇ ਸ਼ਰ੍ਹਾ ਵਿਚ ਈਮਾਨ ਰੱਖਦੇ ਹੋਏ ਹੋਰਨਾਂ ਕਾਜ਼ੀਆਂ ਵੱਲੋਂ ਉਸ ਦੇ ਖ਼ਿਲਾਫ਼ ਫ਼ਤਵਾ ਜਾਰੀ ਕਰਵਾ ਦਿੱਤਾ। ਜਦੋਂ ਇਸ ਗੱਲ ਦਾ ਪਤਾ ਸਾਂਈਂ ਮੀਆਂ ਮੀਰ ਜੀ ਨੂੰ ਲੱਗਿਆ ਤਾਂ ਉਨ੍ਹਾਂ ਨੇ ਕੌਲਾਂ ਨੂੰ ਕਾਜ਼ੀ ਦੇ ਘਰੋਂ ਕੱਢ ਕੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਕੋਲ ਭੇਜ ਦਿੱਤਾ ਸੀ। ਉਸ ਤੋਂ ਬਾਅਦ ਕੌਲਾਂ ਨੇ ਆਪਣਾ ਸਾਰਾ ਜੀਵਨ ਗੁਰੂ ਜੀ ਪ੍ਰਤੀ ਸ਼ਰਧਾ ਪ੍ਰਗਟ ਕਰਦੇ ਹੋਏ ਸ੍ਰੀ ਅੰਮ੍ਰਿਤਸਰ ਹੀ ਗੁਜ਼ਾਰ ਦਿੱਤਾ। ਗੁਰੂ ਜੀ ਨੇ ਉਸ ਨੂੰ ਸਦੀਵੀ ਤੌਰ 'ਤੇ ਜਿਊਂਦਾ ਰੱਖਣ ਲਈ ਇਕ ਸਰੋਵਰ ਦੀ ਉਸਾਰੀ ਕਰਵਾਈ ਜਿਸ ਦਾ ਨਾਂ 'ਕੌਲਸਰ' ਰੱਖਿਆ ਗਿਆ। ਇਹ ਸਰੋਵਰ ਅੱਜ ਵੀ ਮੌਜੂਦ ਹੈ।

ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਸ਼ਾਂਤਮਈ ਜੀਵਨ-ਜਾਚ ਦੇ ਮੁਦਈ ਸਨ ਪਰ ਉਨ੍ਹਾਂ ਦੇ ਵਿਰੋਧੀ ਉਨ੍ਹਾਂ ਦੀ ਚੜ੍ਹਦੀ ਕਲਾ ਅਤੇ ਦਿਨੋਂ-ਦਿਨ ਵਧ ਰਹੀ ਸੰਗਤ ਦੀ ਹਾਜ਼ਰੀ ਤੋਂ ਘਬਰਾ ਰਹੇ ਸਨ। ਗੁਰੂ-ਘਰ ਨਾਲ ਈਰਖਾ ਰੱਖਣ ਵਾਲੇ ਹਿੰਦੂਆਂ ਅਤੇ ਮੁਸਲਮਾਨ ਵਿਰੋਧੀਆਂ ਵੱਲੋਂ ਗੁਰੂ ਸਾਹਿਬ ਵਿਰੁੱਧ ਸਾਂਝੇ ਯਤਨ ਅਰੰਭ ਕੀਤੇ ਗਏ। ਗੁਰੂ ਜੀ ਕਿਸੇ ਵੀ ਤਰ੍ਹਾਂ ਨਾਲ ਜੰਗਾਂ-ਯੁੱਧਾਂ ਦੇ ਹੱਕ ਵਿਚ ਨਹੀਂ ਸਨ ਪਰ ਜੇਕਰ ਕੋਈ ਉਨ੍ਹਾਂ ਵਿਰੁੱਧ ਲੜਾਈ ਦੀ ਮਨਸ਼ਾ ਅਧੀਨ ਆਪ ਚੱਲ ਆਇਆ ਤਾਂ ਉਸ ਵਿਰੁੱਧ ਜੂਝਣ ਦਾ

ਪ੍ਰਣ ਕਰਦੇ ਹੋਏ ਉਨ੍ਹਾਂ ਨੇ ਸਿੱਖਾਂ ਨੂੰ ਆਦੇਸ਼ ਕਰ ਦਿੱਤਾ:

*ਜੋ ਚੜ੍ਹਿ ਆਵੈ ਤਿਸ ਨਾਲਿ ਜੁੱਧ ਕਰਨਾ। ਲੜਨਾ ਮਾਰਨਾ ਜ਼ਰਾ ਨ ਡਰਨਾ।*

*(ਭਾਈ ਕੇਸਰ ਸਿੰਘ ਛਿੱਬਰ, ਬੰਸਾਵਲੀਨਾਮਾ ਦਸਾਂ ਪਾਤਸ਼ਾਹੀਆਂ ਕਾ, ਚਰਣ ੬.੧੨੯)*

ਇਹ ਗੱਲ ਕਿਸੇ ਤੋਂ ਛੁਪੀ ਹੋਈ ਨਹੀਂ ਹੈ ਕਿ ਜੰਗਾਂ-ਯੁੱਧਾਂ ਵਿਚ ਆਮ ਲੋਕਾਂ ਦੀ ਕੀ ਹਾਲਤ ਹੁੰਦੀ ਹੈ। ਲੇਖਕ ਦੱਸਦਾ ਹੈ ਕਿ ਅਜਿਹੀਆਂ ਪ੍ਰਸਥਿਤੀਆਂ ਬਾਰੇ ਜਾਣਕਾਰੀ ਰੱਖਣ ਵਾਲੇ ਗੁਰੂ ਜੀ ਨੇ "ਡਿੱਗੇ ਹੋਏ, ਹਥਿਆਰਹੀਨ, ਬਾਲਕ, ਬ੍ਰਿਧ, ਰੋਗੀ, ਸ਼ੁਨਾਗਤ, ਇਸਤ੍ਰੀ 'ਤੇ ਵਾਰ ਕਰਨ ਤੋਂ ਮਨਾ ਕਰ ਦਿੱਤਾ।" ਛੋਟੀਆਂ-ਮੋਟੀਆਂ ਝੜਪਾਂ ਤੋਂ ਇਲਾਵਾ ਗੁਰੂ ਜੀ ਨੂੰ ਚਾਰ ਵੱਡੇ ਯੁੱਧ - ਸ੍ਰੀ ਅੰਮ੍ਰਿਤਸਰ, ਸ੍ਰੀ ਹਰਿਗੋਬਿੰਦਪੁਰ, ਮਹਿਰਾਜ, ਕਰਤਾਰਪੁਰ - ਕਰਨੇ ਪਏ ਅਤੇ ਹਰ ਯੁੱਧ ਵਿਚ ਉਨ੍ਹਾਂ ਨੂੰ ਸਫਲਤਾ ਮਿਲੀ। ਲੇਖਕ ਦੱਸਦਾ ਹੈ ਕਿ ਯੁੱਧ ਜਿੱਤਣ ਉਪਰੰਤ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ 'ਜੈ ਹੋਈ ਸਤਿਗੁਰ ਨਾਨਕ ਦੇਵ ਜੀ ਦੀ' ਦਾ ਜੈਕਾਰਾ ਛੱਡਦੇ ਸਨ। ਇਨ੍ਹਾਂ ਯੁੱਧਾਂ ਵਿਚ ਅਕਾਲ ਪੁਰਖ ਦਾ ਓਟ-ਆਸਰਾ ਲੈਂਦੇ ਹੋਏ ਗੁਰੂ ਜੀ ਦੀ ਬਖ਼ਸ਼ਿਸ਼ ਸਦਕਾ ਸਿੱਖਾਂ ਨੇ ਅਨੇਕਾਂ ਜੌਹਰ ਦਿਖਾਏ ਅਤੇ ਉਨ੍ਹਾਂ ਵਿੱਚੋਂ ਬਹੁਤ ਸਾਰੇ ਆਖਰੀ ਸਵਾਸਾਂ ਤਕ ਜੂਝਦੇ ਹੋਏ ਸ਼ਹੀਦ ਹੋ ਗਏ। ਲੇਖਕ ਨੇ ਬਹੁਤ ਸਾਰੇ ਸਿੱਖਾਂ ਦੇ ਨਾਂ ਦਿੱਤੇ ਹਨ ਜਿਹੜੇ ਗੁਰੂ ਜੀ ਦੀ ਸੇਵਾ ਵਿਚ ਆਏ ਅਤੇ ਗੁਰੂ ਆਦੇਸ਼ ਅਨੁਸਾਰ ਆਪਣਾ ਜੀਵਨ ਧਰਮ ਦੀ ਰੱਖਿਆ ਲਈ ਲਾ ਦਿੱਤਾ। ਜਿਹੜੇ ਸਿੱਖਾਂ ਦੇ ਨਾਂ ਲੇਖਕ ਨੇ ਦੱਸੇ ਹਨ ਉਹ ਇਸ ਪ੍ਰਕਾਰ ਹਨ - ਅਘੜੀ, ਅਜਿੱਤਾ, ਅਬਦੁਲਾ ਢਾਢੀ, ਅਮੀਆ, ਆਕਲ, ਅੱਬਲਖੈਰ ਗਿਲ, ਸਕਤੂ, ਸਨਮੁਖ, ਸਰਹਾਲੀ, ਸਰਨਾ, ਸਰਮੁਖਦੇਉ, ਸਰਾਫ, ਸਲੇਮਸ਼ਾਹ (ਭਾਈ), ਸਾਧੂ, ਸਾਂਈ ਦਾਸ, ਸਿੰਘਾ, ਸੀਤਲ ਦਾਸ (ਦੀਵਾਨ), ਸੰਤੂ, ਸੁੰਦਰ, ਸੁੰਦਰਦਾਸ (ਪੂਰਬੀਆ), ਸੂਰਤੀਆ (ਮਸੰਦ), ਸੂਰਾ, ਸੂਬਾ, ਸੇਠੀ ਖਤ੍ਰੀ, ਸੇਮਾ, ਸੇਵਾ ਦਾਸ, ਸੋਢੀ ਬਦਲੀ, ਸੋਧਾ, ਸੋਭਾ, ਸ਼ੀਹਾਂ, ਸ਼ੀਹਾਂ (ਚੌਧਰੀ), ਸ਼ੇਰੂ (ਭਾਈ), ਹਰਦਾਸ, ਕਟਾਰੂ, ਕਟਾਰਾ, ਕਪੂਰ ਢਿੱਲੋਂ, ਕਰਮ ਚੰਦ, ਕਰੋੜੀ, ਕਲਯਾਨ ਚੰਦ, ਕਲਿਆਣਾ, ਕਾਲਾ, ਕਾਲੀਦੀਨ, ਕੀਰਤ ਚੰਦ, ਕੁਸਾਲੀ ਗਿੱਲ, ਕੌਲਾਂ, ਕੱਟੂ ਸ਼ਾਹ, ਕ੍ਰਿਸ਼ਨਾ, ਕ੍ਰਿਸ਼ਨਾ ਝੰਜੀ ਖਤ੍ਰੀ, ਖ਼ੁਸ਼ਹਾਲੀ ਗਿੱਲ (ਭਾਈ), ਖੇਮਾ, ਗੜ੍ਹੀਆ (ਮਸੰਦ), ਗੁਰਦਾਸ (ਭਾਈ), ਗੋਤੀ, ਗੋਪਾਲ ਸੇਠ, ਗੋਪਾਲਾ ਖਤ੍ਰੀ, ਗੰਗੂ ਸਿੰਘ (ਵੈਰਾਗੀ), ਗੱਜਣ, ਚੂਹੜ, ਜਗਨਾ, ਜਮਾਲ, ਜਮਾਲ ਖ਼ਾਂ ਰਾਜਪੂਤ, ਜਵੰਦਾ, ਜੀਉਣ, ਜੀਵਾ, ਜੇਠਾ, ਜੈਤਾ, ਜੈਤਾ ਸ਼ੇਰ, ਜੋਤਾ, ਜੋਧ ਸ਼ਾਹ, ਜੱਟੂ, ਜੱਲ੍ਹਾ, ਝੰਡਾ, ਝੰਡੂ, ਤਖ਼ਤ ਤੀਰਥਾ, ਤਖ਼ਤਾ, ਤਖ਼ਤੂ, ਤਖਲੂ ਢਿੱਲੋਂ, ਤਲੋਕ ਚੰਦ ਰਸਾਲਦਾਰ, ਤਾਰਾ ਚੰਦ, ਤਿਲੋਕਾ (ਭਾਈ), ਤੀਰਥੀਆ, ਤੁਲਸੀ, ਤੋਤਾ, ਥੰਮਣ, ਥੰਮਣ ਖਤ੍ਰੀ, ਦਰਗਾਹੀ, ਦਾਨਾ ਚੰਦ, ਦਿਆਲ ਚੰਦ, ਦਿਆਲਾ, ਦਿਲਵਾਲੀ, ਦੀਪ ਚੰਦ, ਦੀਪਾ, ਦੁੱਲਟ, ਦੇਵੀ ਸਿੰਘ, ਦੇਵੀ ਦਾਸ, ਧੀਰੋ (ਭਾਈ), ਨਵਲਾ ਨਿਹਾਲੂ, ਨਾਨੋ, ਨਿਹਾਲੂ, ਨੰਦ ਚੰਦ, ਨੰਦ ਲਾਲ ਸੋਹਣਾ, ਨੰਦਾ, ਪਰਸ ਰਾਮ

ਮਿਸਰੀ ਨਾਲ ਮਿਲਾ ਕੇ ਖਾਧਾ ਹੋਯਾ ਅਨੇਕ ਗੁਣ ਕਰਦਾ ਹੈ, ਸੋ ਗਯਾਨ ਘ੍ਰਿਤ ਪ੍ਰੇਮਾ ਭਗਤੀ ਮਿਸਰੀ ਹੈ।" ਗੁਰੂ ਜੀ ਦੀ ਸੰਗਤ ਵਿਚ ਰਹਿਣ ਵਾਲੇ ਸਿੱਖ ਦੁਨਿਆਵੀ ਪਦਾਰਥਾਂ ਤੋਂ ਮੁਕਤ ਹੋ ਗਏ ਸਨ ਅਤੇ ਮੌਤ ਨੂੰ ਨਵੇਂ ਜੀਵਨ ਦਾ ਅਰੰਭ ਸਮਝਣ ਲੱਗੇ ਸਨ। ਉਨ੍ਹਾਂ ਦੇ ਮਨ ਵਿਚ ਗੁਰੂ ਪ੍ਰਤੀ ਵਿਸ਼ਵਾਸ ਅਤੇ ਗੁਰੂ ਦੇ ਹੁਕਮ ਅਨੁਸਾਰ ਲੜ-ਮਰਨ ਦਾ ਜਜ਼ਬਾ ਭਾਰੂ ਹੋ ਗਿਆ ਸੀ। ਅਜਿਹੀ ਹੀ ਇਕ ਮਿਸਾਲ ਸਾਨੂੰ ਭਾਈ ਬਿਧੀ ਚੰਦ ਦੇ ਜੀਵਨ ਵਿਚ ਦੇਖਣ ਨੂੰ ਮਿਲਦੀ ਹੈ। ਜਦੋਂ ਲਾਹੌਰ ਦੇ ਸੂਬੇ ਦੇ ਤਬੇਲੇ ਵਿੱਚੋਂ ਇਕ ਘੋੜਾ ਲੈ ਕੇ ਭਾਈ ਬਿਧੀ ਚੰਦ ਗੁਰੂ ਸਾਹਿਬ ਕੋਲ ਭਾਈ ਰੂਪੇ ਪਿੰਡ ਪੁੱਜਿਆ ਤਾਂ ਗੁਰੂ ਜੀ ਨੇ ਉਸ ਨੂੰ ਗਲ ਨਾਲ ਲਾਇਆ ਅਤੇ ਕੁਝ ਮੰਗਣ ਲਈ ਕਿਹਾ। ਇਕ ਸੱਚਾ ਸਿੱਖ ਗੁਰੂ ਜੀ ਕੋਲੋਂ ਕੀ ਮੰਗ ਕਰਦਾ ਹੈ ਉਸ ਦਾ ਵੇਰਵਾ ਦਿੰਦੇ ਹੋਏ ਗਿਆਨੀ ਜੀ ਦੱਸਦੇ ਹਨ ਕਿ ਭਾਈ ਬਿਧੀ ਚੰਦ ਨੇ ਗੁਰੂ ਜੀ ਨੂੰ ਬੇਨਤੀ ਕੀਤੀ ਕਿ "ਮੁਕਤਿ ਭੁਗਤਿ ਤਾਂ ਪਹਿਲੇ ਹੀ ਪ੍ਰਾਪਤ ਹੈ ਹੋਰ ਝੂਠੇ ਪਦਾਰਥ ਕੀ ਮੰਗਣੇ ਹਨ। ਜੇ ਤੁਠੇ ਹੋ ਤਾਂ ਸਤਿਗੁਰਾਂ ਦਾ ਅੰਗ, ਸਾਧੂ ਦਾ ਸੰਗ, ਨਾਮ ਦਾ ਰੰਗ, ਨਿਸਚਾ ਅਭੰਗ ਬਨਿਆ ਰਹੇ।"

ਗੁਰੂ ਜੀ ਦੇ ਸਰਲ ਉਪਦੇਸ਼ਾਂ ਤੋਂ ਪ੍ਰਭਾਵਿਤ ਹੋ ਕੇ ਬਹੁਤ ਸਾਰੇ ਹਿੰਦੂ ਅਤੇ ਮੁਸਲਮਾਨ ਗੁਰੂ-ਘਰ ਵਿਖੇ ਜੁੜਨ ਲੱਗੇ ਸਨ। ਮੁਸਲਮਾਨਾਂ ਦਾ ਵੱਡੀ ਗਿਣਤੀ ਵਿਚ ਗੁਰੂ-ਘਰ ਦੇ ਸ਼ਰਧਾਲੂ ਬਣਨਾ ਸ਼ਰ੍ਹਾ ਦੇ ਵਿਸ਼ਵਾਸੀਆਂ ਲਈ ਖਤਰੇ ਦੀ ਘੰਟੀ ਸੀ ਅਤੇ ਉਨ੍ਹਾਂ ਨੇ ਸਮੇਂ ਦੇ ਬਾਦਸ਼ਾਹਾਂ ਨੂੰ ਗੁਰੂ-ਘਰ ਦੇ ਵਿਰੁੱਧ ਭੜਕਾਉਣ ਦਾ ਕਾਰਜ ਕੀਤਾ ਸੀ। ਇਸ ਪ੍ਰਸੰਗ ਵਿਚ ਕੌਲਾਂ ਦਾ ਨਾਂ ਵਿਸ਼ੇਸ਼ ਤੌਰ 'ਤੇ ਉਜਾਗਰ ਕੀਤਾ ਜਾਂਦਾ ਹੈ। ਕਿਹਾ ਜਾਂਦਾ ਹੈ ਕਿ ਕੌਲਾਂ ਇਕ ਕਾਜ਼ੀ ਦੀ ਬੇਟੀ ਅਤੇ ਗੁਰੂ-ਘਰ ਦੀ ਸ਼ਰਧਾਲੂ ਸੀ। ਕਾਜ਼ੀ ਨੇ ਸ਼ਰ੍ਹਾ ਵਿਚ ਈਮਾਨ ਰੱਖਦੇ ਹੋਏ ਹੋਰਨਾਂ ਕਾਜ਼ੀਆਂ ਵੱਲੋਂ ਉਸ ਦੇ ਖ਼ਿਲਾਫ਼ ਫ਼ਤਵਾ ਜਾਰੀ ਕਰਵਾ ਦਿੱਤਾ। ਜਦੋਂ ਇਸ ਗੱਲ ਦਾ ਪਤਾ ਸਾਂਈਂ ਮੀਆਂ ਮੀਰ ਜੀ ਨੂੰ ਲੱਗਿਆ ਤਾਂ ਉਨ੍ਹਾਂ ਨੇ ਕੌਲਾਂ ਨੂੰ ਕਾਜ਼ੀ ਦੇ ਘਰੋਂ ਕੱਢ ਕੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਕੋਲ ਭੇਜ ਦਿੱਤਾ ਸੀ। ਉਸ ਤੋਂ ਬਾਅਦ ਕੌਲਾਂ ਨੇ ਆਪਣਾ ਸਾਰਾ ਜੀਵਨ ਗੁਰੂ ਜੀ ਪ੍ਰਤੀ ਸ਼ਰਧਾ ਪ੍ਰਗਟ ਕਰਦੇ ਹੋਏ ਸ੍ਰੀ ਅੰਮ੍ਰਿਤਸਰ ਹੀ ਗੁਜ਼ਾਰ ਦਿੱਤਾ। ਗੁਰੂ ਜੀ ਨੇ ਉਸ ਨੂੰ ਸਦੀਵੀ ਤੌਰ 'ਤੇ ਜਿਊਂਦਾ ਰੱਖਣ ਲਈ ਇਕ ਸਰੋਵਰ ਦੀ ਉਸਾਰੀ ਕਰਵਾਈ ਜਿਸ ਦਾ ਨਾਂ 'ਕੌਲਸਰ' ਰੱਖਿਆ ਗਿਆ। ਇਹ ਸਰੋਵਰ ਅੱਜ ਵੀ ਮੌਜੂਦ ਹੈ।

ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਸ਼ਾਂਤਮਈ ਜੀਵਨ-ਜਾਚ ਦੇ ਮੁਦਈ ਸਨ ਪਰ ਉਨ੍ਹਾਂ ਦੇ ਵਿਰੋਧੀ ਉਨ੍ਹਾਂ ਦੀ ਚੜ੍ਹਦੀ ਕਲਾ ਅਤੇ ਦਿਨੋਂ-ਦਿਨ ਵਧ ਰਹੀ ਸੰਗਤ ਦੀ ਹਾਜ਼ਰੀ ਤੋਂ ਘਬਰਾ ਰਹੇ ਸਨ। ਗੁਰੂ-ਘਰ ਨਾਲ ਈਰਖਾ ਰੱਖਣ ਵਾਲੇ ਹਿੰਦੂਆਂ ਅਤੇ ਮੁਸਲਮਾਨ ਵਿਰੋਧੀਆਂ ਵੱਲੋਂ ਗੁਰੂ ਸਾਹਿਬ ਵਿਰੁੱਧ ਸਾਂਝੇ ਯਤਨ ਅਰੰਭ ਕੀਤੇ ਗਏ। ਗੁਰੂ ਜੀ ਕਿਸੇ ਵੀ ਤਰ੍ਹਾਂ ਨਾਲ ਜੰਗਾਂ-ਯੁੱਧਾਂ ਦੇ ਹੱਕ ਵਿਚ ਨਹੀਂ ਸਨ ਪਰ ਜੇਕਰ ਕੋਈ ਉਨ੍ਹਾਂ ਵਿਰੁੱਧ ਲੜਾਈ ਦੀ ਮਨਸ਼ਾ ਅਧੀਨ ਆਪ ਚੱਲ ਆਇਆ ਤਾਂ ਉਸ ਵਿਰੁੱਧ ਜੂਝਣ ਦਾ

ਪ੍ਰਣ ਕਰਦੇ ਹੋਏ ਉਨ੍ਹਾਂ ਨੇ ਸਿੱਖਾਂ ਨੂੰ ਆਦੇਸ਼ ਕਰ ਦਿੱਤਾ:

*ਜੋ ਚੜ੍ਹਿ ਆਵੈ ਤਿਸ ਨਾਲਿ ਜੁੱਧ ਕਰਨਾ। ਲੜਨਾ ਮਾਰਨਾ ਜ਼ਰਾ ਨ ਡਰਨਾ।*

*(ਭਾਈ ਕੇਸਰ ਸਿੰਘ ਛਿੱਬਰ, ਬੰਸਾਵਲੀਨਾਮਾ ਦਸਾਂ ਪਾਤਸ਼ਾਹੀਆਂ ਕਾ, ਚਰਣ ੬.੧੨੯)*

ਇਹ ਗੱਲ ਕਿਸੇ ਤੋਂ ਛੁਪੀ ਹੋਈ ਨਹੀਂ ਹੈ ਕਿ ਜੰਗਾਂ-ਯੁੱਧਾਂ ਵਿਚ ਆਮ ਲੋਕਾਂ ਦੀ ਕੀ ਹਾਲਤ ਹੁੰਦੀ ਹੈ। ਲੇਖਕ ਦੱਸਦਾ ਹੈ ਕਿ ਅਜਿਹੀਆਂ ਪ੍ਰਸਥਿਤੀਆਂ ਬਾਰੇ ਜਾਣਕਾਰੀ ਰੱਖਣ ਵਾਲੇ ਗੁਰੂ ਜੀ ਨੇ "ਡਿੱਗੇ ਹੋਏ, ਹਥਿਆਰਹੀਨ, ਬਾਲਕ, ਬ੍ਰਿਧ, ਰੋਗੀ, ਸ਼ਨਾਗਤ, ਇਸਤ੍ਰੀ 'ਤੇ ਵਾਰ ਕਰਨ ਤੋਂ ਮਨਾ ਕਰ ਦਿੱਤਾ।" ਛੋਟੀਆਂ-ਮੋਟੀਆਂ ਝੜਪਾਂ ਤੋਂ ਇਲਾਵਾ ਗੁਰੂ ਜੀ ਨੂੰ ਚਾਰ ਵੱਡੇ ਯੁੱਧ - ਸ੍ਰੀ ਅੰਮ੍ਰਿਤਸਰ, ਸ੍ਰੀ ਹਰਿਗੋਬਿੰਦਪੁਰ, ਮਹਿਰਾਜ, ਕਰਤਾਰਪੁਰ - ਕਰਨੇ ਪਏ ਅਤੇ ਹਰ ਯੁੱਧ ਵਿਚ ਉਨ੍ਹਾਂ ਨੂੰ ਸਫਲਤਾ ਮਿਲੀ। ਲੇਖਕ ਦੱਸਦਾ ਹੈ ਕਿ ਯੁੱਧ ਜਿੱਤਣ ਉਪਰੰਤ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ 'ਜੈ ਹੋਈ ਸਤਿਗੁਰ ਨਾਨਕ ਦੇਵ ਜੀ ਦੀ' ਦਾ ਜੈਕਾਰਾ ਛੱਡਦੇ ਸਨ। ਇਨ੍ਹਾਂ ਯੁੱਧਾਂ ਵਿਚ ਅਕਾਲ ਪੁਰਖ ਦਾ ਓਟ-ਆਸਰਾ ਲੈਂਦੇ ਹੋਏ ਗੁਰੂ ਜੀ ਦੀ ਬਖ਼ਸ਼ਿਸ਼ ਸਦਕਾ ਸਿੱਖਾਂ ਨੇ ਅਨੇਕਾਂ ਜੌਹਰ ਦਿਖਾਏ ਅਤੇ ਉਨ੍ਹਾਂ ਵਿੱਚੋਂ ਬਹੁਤ ਸਾਰੇ ਆਖਰੀ ਸਵਾਸਾਂ ਤਕ ਜੂਝਦੇ ਹੋਏ ਸ਼ਹੀਦ ਹੋ ਗਏ। ਲੇਖਕ ਨੇ ਬਹੁਤ ਸਾਰੇ ਸਿੱਖਾਂ ਦੇ ਨਾਂ ਦਿੱਤੇ ਹਨ ਜਿਹੜੇ ਗੁਰੂ ਜੀ ਦੀ ਸੇਵਾ ਵਿਚ ਆਏ ਅਤੇ ਗੁਰੂ ਆਦੇਸ਼ ਅਨੁਸਾਰ ਆਪਣਾ ਜੀਵਨ ਧਰਮ ਦੀ ਰੱਖਿਆ ਲਈ ਲਾ ਦਿੱਤਾ। ਜਿਹੜੇ ਸਿੱਖਾਂ ਦੇ ਨਾਂ ਲੇਖਕ ਨੇ ਦੱਸੇ ਹਨ ਉਹ ਇਸ ਪ੍ਰਕਾਰ ਹਨ - ਅਘੜੀ, ਅਜਿੱਤਾ, ਅਬਦੁਲਾ ਢਾਢੀ, ਅਮੀਆ, ਆਕਲ, ਅੱਬਲਖੈਰ ਗਿਲ, ਸਕਤੂ, ਸਨਮੁਖ, ਸਰਹਾਲੀ, ਸਰਨਾ, ਸਰਮੁਖਦੇਉ, ਸਰਾਫ, ਸਲੇਮਸ਼ਾਹ (ਭਾਈ), ਸਾਧੂ, ਸਾਂਈ ਦਾਸ, ਸਿੰਘਾ, ਸੀਤਲ ਦਾਸ (ਦੀਵਾਨ), ਸੰਤੂ, ਸੁੰਦਰ, ਸੁੰਦਰਦਾਸ (ਪੂਰਬੀਆ), ਸੂਰਤੀਆ (ਮਸੰਦ), ਸੂਰਾ, ਸੂਬਾ, ਸੇਠੀ ਖਤ੍ਰੀ, ਸੇਮਾ, ਸੇਵਾ ਦਾਸ, ਸੋਢੀ ਬਦਲੀ, ਸੋਧਾ, ਸੋਭਾ, ਸ਼ੀਹਾਂ, ਸ਼ੀਹਾਂ (ਚੌਧਰੀ), ਸ਼ੇਰੂ (ਭਾਈ), ਹਰਦਾਸ, ਕਟਾਰੂ, ਕਟਾਰਾ, ਕਪੂਰ ਢਿੱਲੋਂ, ਕਰਮ ਚੰਦ, ਕਰੋੜੀ, ਕਲਯਾਨ ਚੰਦ, ਕਲਿਆਣਾ, ਕਾਲਾ, ਕਾਲੀਦੀਨ, ਕੀਰਤ ਚੰਦ, ਕੁਸਾਲੀ ਗਿੱਲ, ਕੌਲਾਂ, ਕੱਟੂ ਸ਼ਾਹ, ਕ੍ਰਿਸ਼ਨਾ, ਕ੍ਰਿਸ਼ਨਾ ਝੰਜੀ ਖਤ੍ਰੀ, ਖ਼ੁਸ਼ਹਾਲੀ ਗਿੱਲ (ਭਾਈ), ਖੇਮਾ, ਗੜ੍ਹੀਆ (ਮਸੰਦ), ਗੁਰਦਾਸ (ਭਾਈ), ਗੋਤੀ, ਗੋਪਾਲ ਸੇਠ, ਗੋਪਾਲਾ ਖਤ੍ਰੀ, ਗੰਗੂ ਸਿੰਘ (ਵੈਰਾਗੀ), ਗੱਜਣ, ਚੂਹੜ, ਜਗਨਾ, ਜਮਾਲ, ਜਮਾਲ ਖ਼ਾਂ ਰਾਜਪੂਤ, ਜਵੰਦਾ, ਜੀਉਣ, ਜੀਵਾ, ਜੇਠਾ, ਜੈਤਾ, ਜੈਤਾ ਸ਼ੇਰ, ਜੋਤਾ, ਜੋਧ ਸ਼ਾਹ, ਜੱਟੂ, ਜੱਲ੍ਹਾ, ਝੰਡਾ, ਝੰਡੂ, ਤਖ਼ਤ ਤੀਰਥਾ, ਤਖ਼ਤਾ, ਤਖ਼ਤੂ, ਤਖਲੂ ਢਿੱਲੋਂ, ਤਲੋਕ ਚੰਦ ਰਸਾਲਦਾਰ, ਤਾਰਾ ਚੰਦ, ਤਿਲੋਕਾ (ਭਾਈ), ਤੀਰਥੀਆ, ਤੁਲਸੀ, ਤੋਤਾ, ਥੰਮਣ, ਥੰਮਣ ਖਤ੍ਰੀ, ਦਰਗਾਹੀ, ਦਾਨਾ ਚੰਦ, ਦਿਆਲ ਚੰਦ, ਦਿਆਲਾ, ਦਿਲਵਾਲੀ, ਦੀਪ ਚੰਦ, ਦੀਪਾ, ਦੁੱਲਟ, ਦੇਵੀ ਸਿੰਘ, ਦੇਵੀ ਦਾਸ, ਧੀਰੋ (ਭਾਈ), ਨਵਲਾ ਨਿਹਾਲੂ, ਨਾਨੋ, ਨਿਹਾਲੂ, ਨੰਦ ਚੰਦ, ਨੰਦ ਲਾਲ ਸੋਹਣਾ, ਨੰਦਾ, ਪਰਸ ਰਾਮ

(ਬਨਵਾਲੀ), ਪਰਸਾ, ਪਰਸੂ, ਪਰਾਗਾ, ਪਰੋਹਤ ਸਿੰਘ, ਪਿਰਾਣਾ, ਪ੍ਰਿਥੀਆ (ਭਾਈ), ਪੈੜਾ, ਪੈਂਦੇ ਖ਼ਾਂ, ਪੰਜਾਬਾ, ਪੰਮੂ ਪੁਰੀ ਖਤ੍ਰੀ, ਪੱਲਾ (ਚੌਧਰੀ) ਪ੍ਰਤਾਪ ਸਿੰਘ ਰਾਜਪੂਤ (ਰਾਣਾ), ਪ੍ਰੇਮਾ, ਫਿਰਣਾਂ, ਫਤੂਹੀ ਗਰੇਵਾਲ (ਸਰਦਾਰ), ਫ਼ਤੇ ਮੁਹੰਮਦ, ਬਹਾਦਰ ਸਿੰਘ, ਬਹਿਲ ਖਤ੍ਰੀ (ਬਟਾਲੇ ਵਾਲਾ), ਬਹਿਲੋ, ਬਖ਼ਤ ਮੱਲ, ਬਖ਼ਤਾ, ਬਘੇਲਾ ਭੁੱਲਰ, ਬਘੇੜਾ ਨਾਹਰ ਸੰਧੂ, ਬਡਭਾਗਾ, ਬਾਗਾ, ਬਾਵਕ, ਬਾਵਕ ਰਬਾਬੀ, ਬਿਧੀ ਚੰਦ, ਬੁਲਾਕਾ, ਬੁੱਢਣ ਸ਼ਾਹ, ਬੁੱਢਾ (ਬਾਬਾ), ਬੂਲਾ, ਬੋਦਲਾ, ਭਗਤ, ਭਗਤਾ, ਭਗਤੂ ਕਿਦਾਰਾ, ਭਗਵਾਨਾ, ਭਗੀਰਥੀਆ, ਭਾਗ ਭਰੀ, ਭਾਗ ਮੱਲ (ਰਾਇ), ਭਾਗਾ, ਭਾਗੂ, ਭਾਗੂ ਸਾਵਲ, ਭਾਨਾ, ਭਾਲਾ, ਭੂਰਾ, ਭੂੰਦੜ (ਭਾਈ), ਭੂੰਦੜਾ, ਭੋਮਾ, ਭੰਡਾਰੀ, ਭੱਲਣ, ਭੱਲਣ ਬਰਾੜ, ਮਥਰਾ, ਮੁਨਸ਼ੀ, ਮੁਰਾਰੀ, ਮਲਕ ਜਾਤੀ, ਮਾਹਿਲ, ਮਾਲੂ, ਮਿੱਤੂ, ਮੁਰਾਰੀ, ਮੇਹਰਾ (ਭਾਈ), ਮੇਹਰਾ ਸੇਖੋਂ, ਮੋਹਨ, ਮੋਹਰੂ, ਮੋਖਾ, ਮੋਲਕ, ਮੰਜ, ਰਾਇ, ਰਾਇ ਜੋਧ, ਰਾਜੂ, ਰਾਮਾ (ਬੈਦ), ਰਾਮਾ ਅਰੋੜਾ, ਰਾਮੋ, ਰੁੜੇਕਾ, ਰੂਪਾ (ਭਾਈ), ਰੂਪਾ ਬਲੋਲ, ਰੋਸ਼ਨ (ਕਸ਼ਮੀਰੀ), ਲਟਕਟ, ਲਾਲ ਕੌੜਾ (ਚੌਧਰੀ), ਲਾਲਾ, ਲਾਲੂ ਬਾਲੂ ਦੀਵਾਨ, ਲੰਗਾਹਾ, ਲੱਖਾ ਨਗਾਰਚੀ, ਲੱਖੂ ਸੁਨੀਤਾ।

ਜੰਗਾਂ-ਯੁੱਧਾਂ ਵਿਚ ਸ਼ਹੀਦ ਹੋਏ ਸਿੱਖਾਂ ਅਤੇ ਮੁਸਲਮਾਨਾਂ ਦੇ ਸਰੀਰ ਉਨ੍ਹਾਂ ਦੇ ਅਕੀਦੇ ਅਨੁਸਾਰ ਅੰਤਮ ਸਸਕਾਰ ਕਰ ਦਿੱਤੇ ਜਾਂਦੇ ਸਨ। ਇੱਥੋਂ ਤਕ ਕਿ ਦੁਸ਼ਮਣਾਂ ਦੀਆਂ ਲੋਥਾਂ ਨੂੰ ਵੀ ਉਨ੍ਹਾਂ ਦੀ ਰੀਤ ਅਨੁਸਾਰ ਦਫ਼ਨਾ ਦਿੱਤਾ ਜਾਂਦਾ ਸੀ। ਝੂਠ ਦਾ ਪੱਲਾ ਫੜ ਗੁਰੂ ਜੀ ਵਿਰੁੱਧ ਚੜ੍ਹ ਆਏ ਸਮੂਹ ਹਮਲਾਵਰਾਂ ਦਾ ਇੱਕੋ ਜਿਹਾ ਹਸ਼ਰ ਹੋਇਆ ਸੀ ਪਰ ਗੁਰੂ ਜੀ ਦੇ ਮਨ ਵਿਚ ਕਿਸੇ ਦੇ ਪ੍ਰਤੀ ਵੀ ਅਜਿਹਾ ਗਿਲਾ ਨਹੀਂ ਸੀ ਜਿਹੜਾ ਧਰਮ ਦੇ ਪੈਰੋਕਾਰਾਂ ਤਕ ਸਦੀਵ ਕਾਲ ਤਕ ਕਾਇਮ ਰਹਿਣ ਵਾਲਾ ਹੋਵੇ। ਜਿਸ ਨੇ ਵੀ ਗੁਰੂ ਜੀ ਦੇ ਚਰਨਾਂ ਵਿਚ ਹਾਜ਼ਰੀ ਲਵਾਈ, ਉਸ ਨੂੰ ਗੁਰੂ ਜੀ ਨੇ ਗਲ ਨਾਲ ਲਾ ਕੇ ਸਦਾ ਲਈ ਜਿੱਤ ਲਿਆ। ਲੇਖਕ ਵਜ਼ੀਰ ਰਾਹੀਂ ਬਾਦਸ਼ਾਹ ਨੂੰ ਗੁਰੂ ਜੀ ਦੀਆਂ ਜਿੱਤਾਂ ਦਾ ਵਰਣਨ ਕਰਦਾ ਹੋਇਆ ਦੱਸਦਾ ਹੈ:

੧. ਸ਼ਾਹੀ ਫ਼ੌਜ ਜਾਨ ਬਚਾ ਕੇ ਲੜਦੀ ਹੈ। ਸਿੱਖਾਂ ਨੇ ਤਨ, ਮਨ, ਧਨ ਗੁਰੂ ਅਰਪਣ ਕਰ ਛੱਡਿਆ ਹੈ। ਉਹ ਗੁਰੂ ਦੀ ਖੁਸ਼ੀ ਹਾਸਲ ਕਰਨ ਲਈ ਵਧ-ਵਧ ਕੇ ਲੜ੍ਹਦੇ ਹਨ। ਜਿਸ ਨੂੰ ਮੌਤ ਦਾ ਭੈਅ ਨਹੀਂ ਉਹ ਇੱਕੋ ਹੀ ਦਸ-ਦਸ ਨੂੰ ਭਜਾ ਸਕਦਾ ਹੈ।

੨. ਸ਼ਾਹੀ ਸਿਪਾਹੀ ਆਪਣੇ ਆਪ ਨੂੰ ਨੌਕਰ ਮੰਨਦੇ ਹਨ ਤੇ ਸਿੱਖ ਆਪਣੇ ਆਪ ਨੂੰ ਜੰਗ ਦਾ ਮਾਲਕ ਸਮਝਦੇ ਹਨ।

੩. ਸ਼ਾਹੀ ਸਿਪਾਹੀ ਇਹ ਖਿਆਲ ਕਰ ਲੈਂਦੇ ਹਨ ਕਿ ਬਾਦਸ਼ਾਹ ਬਹੁਤ ਕਰੂ ਨੌਕਰੀ ਤੋਂ ਹਟਾ ਦੇਊ, ਹੋਰ ਕੁਝ ਕੰਮ ਕਰਕੇ ਗੁਜ਼ਾਰਾ ਕਰ ਲਵਾਂਗੇ। ਜਾਨ ਨਾਲ ਹੀ ਜਹਾਨ ਹੈ, ਮਰ ਗਏ ਤਾਂ ਪਿੱਛੇ ਬਾਲ-ਬੱਚਾ ਭੁੱਖਾ ਮਰ ਜਾਏਗਾ। ਸਿੱਖ ਇਨ੍ਹਾਂ ਖ਼ਿਆਲਾਂ

ਤੋਂ ਪਾਕ ਹਨ। ਉਹ ਮੰਨਦੇ ਹਨ ਕਿ ਜੇ ਗੁਰੂ ਜੀ ਗੁੱਸੇ ਹੋ ਗਏ, ਤਾਂ ਏਥੇ ਦੁਖੀ ਹੋ ਕੇ ਮਰਾਂਗੇ ਤੇ ਅੱਗੇ ਨਰਕ ਵਿਚ ਪਵਾਂਗੇ।

੪. ਗੁਰੂ ਜੀ ਦੁਸ਼ਮਣ ਦੇ ਜ਼ਖ਼ਮੀ, ਹਾਰੇ ਹੋਏ ਜਾਂ ਈਨ ਮੰਨ ਚੁੱਕੇ ਫ਼ੌਜੀਆਂ ਨੂੰ ਕੁਝ ਨਹੀਂ ਕਹਿੰਦੇ ਬਲਕਿ ਉਨ੍ਹਾਂ ਨੂੰ ਵੀ ਰਾਜ਼ੀ ਕਰਕੇ ਛੱਡ ਦਿੰਦੇ ਹਨ।

੫. ਜਿਵੇਂ ਤੁਸੀ ਆਪਣੇ ਆਗਿਆਕਾਰੀ ਅਤੇ ਲਾਇਕ ਆਦਮੀ ਦਾ ਪੱਖ ਪਾਲਦੇ ਹੋ ਉਸੇ ਤਰ੍ਹਾਂ ਖ਼ੁਦਾਵੰਦ ਕਰੀਮ ਵੀ ਆਪਣੇ ਸੱਚੇ ਸੰਤਾਂ-ਭਗਤਾਂ ਦੀ ਹਰ ਤਰ੍ਹਾਂ ਮਦਦ, ਪਾਲਣਾ ਕਰਕੇ ਲਾਜ ਰੱਖਦਾ ਹੈ ਤੇ ਉਨ੍ਹਾਂ ਦੀ ਬੇਨਤੀ ਮੰਨ ਲੈਂਦਾ ਹੈ। ਸੋ ਜਦ ਆਪ ਖ਼ੁਦਾ ਉਨ੍ਹਾਂ ਵੱਲ ਹੋਯਾ ਤਾਂ ਫੇਰ ਬੰਦਿਆਂ ਦੀ ਕੀ ਪੇਸ਼ ਜਾਏ।

ਹਰ ਯੁੱਧ ਵਿਚ ਦੁਸ਼ਮਣ ਇਸ ਆਸ ਨਾਲ ਗੁਰੂ ਜੀ 'ਤੇ ਹਮਲਾ ਕਰਦਾ ਸੀ ਕਿ ਗੁਰੂ ਜੀ ਦੇ ਨਾਲ ਸਿੱਖਾਂ ਦੀ ਗਿਣਤੀ ਬਹੁਤ ਥੋੜ੍ਹੀ ਹੈ ਅਤੇ ਉਨ੍ਹਾਂ ਨੂੰ ਅਸਾਨੀ ਨਾਲ ਜਿੱਤਿਆ ਜਾ ਸਕਦਾ ਹੈ। ਪਰ ਯੁੱਧ ਵਿਚ ਸਾਹਮਣੇ ਆ ਜਾਣ 'ਤੇ ਦੁਸ਼ਮਣ ਸਿੱਖਾਂ ਦੀ ਭਾਰੀ ਗਿਣਤੀ ਦੇਖ ਕੇ ਹੈਰਾਨ ਰਹਿ ਜਾਂਦੇ ਸਨ। ਇਸ ਦਾ ਵੱਡਾ ਕਾਰਨ ਸੀ ਕਿ ਗੁਰੂ ਜੀ ਲੋਕਾਂ ਦੇ ਧਾਰਮਿਕ ਆਗੂ ਸਨ ਅਤੇ ਲੱਗਭਗ ਹਰ ਪਿੰਡ ਵਿਚ ਉਨ੍ਹਾਂ ਦੇ ਸ਼ਰਧਾਲੂ ਮੌਜੂਦ ਸਨ। ਇਨ੍ਹਾਂ ਸ਼ਰਧਾਲੂਆਂ ਵਿਚ ਬਹੁਤ ਸਾਰੇ ਚੌਧਰੀ ਅਤੇ ਸਰਦਾਰ ਵੀ ਸ਼ਾਮਲ ਸਨ ਜਿਹੜੇ ਗੁਰੂ ਜੀ 'ਤੇ ਹਮਲਾ ਹੋਣ ਦੀ ਖ਼ਬਰ ਮਿਲਦੇ ਹੀ ਆਪਣੇ ਆਦਮੀਆਂ ਸਮੇਤ ਯੁੱਧ ਦੇ ਮੈਦਾਨ ਵਿਚ ਆ ਡਟਦੇ ਸਨ। ਯੁੱਧ ਦੇ ਆਸਪਾਸ ਦੇ ਪਿੰਡਾਂ ਵਿਚ ਸ਼ਰਧਾਲੂਆਂ ਦੀ ਮੌਜੂਦਗੀ ਹੋਣ 'ਤੇ ਲੰਗਰ-ਪ੍ਰਸ਼ਾਦੇ, ਪਾਣੀ, ਮੱਲ੍ਹਮ-ਪੱਟੀ ਆਦਿ ਦੀ ਕਦੇ ਥੁੜ੍ਹ ਨਹੀਂ ਸੀ ਰਹਿੰਦੀ। ਸਥਾਨਕ ਵੱਸੋਂ ਆਮ ਤੌਰ 'ਤੇ ਆਸਪਾਸ ਦੇ ਭੂਗੋਲਿਕ ਖਿੱਤੇ ਦੀ ਜਾਣਕਾਰੀ ਦੇ ਨਾਲ-ਨਾਲ ਇਲਾਕਾਈ ਜਲਵਾਯੂ ਦੀ ਆਦੀ ਹੁੰਦੀ ਹੈ ਜਿਸ ਦਾ ਫਾਇਦਾ ਮਿਲਣਾ ਸੁਭਾਵਕ ਹੁੰਦਾ ਹੈ। ਸ੍ਰੀ ਅੰਮ੍ਰਿਤਸਰ ਦੇ ਯੁੱਧ ਤੋਂ ਬਾਅਦ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦਾ ਬਹੁਤਾ ਸਮਾਂ ਮਾਲਵੇ ਵਿਚ ਬਤੀਤ ਹੋਇਆ ਅਤੇ ਬਹੁਤ ਸਾਰੇ ਸਥਾਨਾਂ 'ਤੇ ਉਨ੍ਹਾਂ ਦੇ ਯਾਦਗਾਰੀ ਅਸਥਾਨ ਬਣੇ ਹੋਏ ਹਨ। ਜਿਨ੍ਹਾਂ ਪਿੰਡਾਂ ਅਤੇ ਨਗਰਾਂ ਨੂੰ ਗੁਰੂ ਜੀ ਦੀ ਚਰਨ ਛੋਹ ਪ੍ਰਾਪਤ ਹੈ ਉਨ੍ਹਾਂ ਵਿੱਚੋਂ ਕੁਝ ਇਕ ਦੇ ਨਾਂ ਲੇਖਕ ਨੇ ਇਸ ਪ੍ਰਕਾਰ ਦਿੱਤੇ ਹਨ - ਅਕੋਈ, ਅਲੂਣਾ ਈਸੜੂ, ਆਗਰਾ, ਐਬਟਾਬਾਦ, ਸ੍ਰੀ ਅੰਮ੍ਰਿਤਸਰ, ਇਕਲਾਹਾ, ਸਿਧਵਾਂ, ਸਿਧਾਰ, ਸੁਲਤਾਨਪੁਰ, ਸੋਤਰ, ਸੰਘੋਲ, ਸ੍ਰੀ ਨਗਰ, ਹਸਨ ਅਬਦਾਲ, ਹਠੂਰ, ਹਰਿਗੋਬਿੰਦਪੁਰ, ਹਾਫ਼ਜ਼ਾਬਾਦ, ਕਸ਼ਮੀਰ, ਕਮਾਲਪੁਰ, ਕਰਤਾਰਪੁਰ, ਕਾਂਗੜ, ਕੀਰਤਪੁਰ, ਕੁਹਾਲਾ, ਕੁਰਖੇਤ੍ਰ, ਕੈਣ, ਕੋਟੜਾ, ਖਡੂਰ ਸਾਹਿਬ, ਖਮਾਣੋਂ, ਖਾਈ, ਗਰੰਟੀ, ਗਵਾਲੀਅਰ, ਗੜ੍ਹ ਮੁਕਤੇਸ਼ਵਰ, ਗਿਲ, ਗੁਜਰਾਤ, ਗੁਜਰਵਾਲ, ਗੁਮਟਾਲਾ, ਗੋਇੰਦਵਾਲ, ਘਰਾਣੀ, ਘੁਮਾਣ, ਚਪਰਾੜ, ਚਮਕੌਰ, ਚੱਬਾ, ਛਪਾਰ, ਜੀਂਦ (ਪਿੰਡ), ਜ਼ੀਰਾ, ਜੰਡਿਆਲੀ, ਝਬਾਲ, ਡਮਰਾ, ਡਰੌਲੀ, ਡੁਮੇਲੀ, ਡੋਡ ਮਲੂਕਾ, ਢਬਾਲੀ, ਤਰਨਤਾਰਨ, ਤਲਵੰਡੀ, ਥਾਨੇਸਰ, ਦਰਾਜ, ਦੁਰਗਾਪੁਰ, ਧਮਦਾ, ਨਾਨਕਮਤਾ, ਨੋਪੋ, ਪਿਪਲੀ ਸਾਹਿਬ, ਪੱਖੋ, ਬਕਾਲਾ, ਬਲਾਲਾ, ਬਾਰਠ, ਬਾਰਾਂ ਮੂਲਾ,

ਬੈਰਮ, ਭਕਨਾ ਪਿੰਡ, ਭਦੌੜ, ਭੜਾਨਾ, ਮਹਿਰਾਜ, ਮਜਨੂੰ ਕਾ ਟਿੱਲਾ (ਦਿੱਲੀ), ਮਟਵੀਂ, ਮਦੋ, ਮਨੌਲੀ, ਮਾਹਿਲ, ਮਾੜੀ, ਮੀਰਪੁਰ ਚੌਂਪਕ, ਮੁਜੰਗ, ਮੁਜ਼ੱਫ਼ਰਾਬਾਦ, ਮੰਧਰ, ਮੰਡਾਲੀ (ਮੰਡਯਾਲੀ), ਮੱਲਾ, ਰਾੜਾ, ਰਾਵਲਪਿੰਡੀ, ਰੋਡੇ, ਰੋਪੜ, ਰੂਪਾ (ਭਾਈ), ਲਹਿਰਾ, ਲਾਹੌਰ, ਲੋਪੋ, ਲੰਡੇ, ਵਟਾਲਾ, ਵਡਾਲੀ, ਵੱਡਾ ਘਰ, ਵਜ਼ੀਰਾਬਾਦ ਆਦਿ। ਮਾਲਵੇ ਵਿਚ ਵਿਚਰਦੇ ਹੋਏ ਗੁਰੂ ਜੀ ਅਕਸਰ ਆਪਣੇ ਸਿੱਖਾਂ ਦੇ ਘਰਾਂ ਵਿਚ ਚਲੇ ਜਾਇਆ ਕਰਦੇ ਸਨ ਅਤੇ ਸਿੱਖ ਪ੍ਰੇਮ ਨਾਲ ਜੋ ਕੁਝ ਗੁਰੂ ਜੀ ਨੂੰ ਪਰੋਸ ਦਿੰਦੇ ਸਨ, ਗੁਰੂ ਜੀ ਛਕ ਕੇ ਬਖ਼ਸ਼ਿਸ਼ਾਂ ਕਰ ਦਿੰਦੇ ਸਨ। ਕੜਾਹ, ਚੂਰੀ, ਖੀਰ, ਆਦਿ ਤੋਂ ਇਲਾਵਾ ਲੇਖਕ ਨੇ ਮਾਲਵੇ ਵਿਚ ਪੈਦਾ ਹੁੰਦੀਆਂ ਜਿਹੜੀਆਂ ਫਲ ਸਬਜ਼ੀਆਂ ਦਾ ਵਰਣਨ ਕੀਤਾ ਹੈ, ਉਨ੍ਹਾਂ ਵਿੱਚੋਂ ਪ੍ਰਮੁੱਖ ਹਨ - ਚਿੱਬੜ, ਮੋਠ ਫਲੀ, ਮੋਠ ਬਾਜਰੀ, ਬਾਜਰਾ, ਗੁਵਾਰਾ, ਜੰਡ ਫਲੀ, ਡੇਲੇ, ਟਿੰਡੇ, ਫੁੱਟਾਂ, ਮਤੀਰੇ ਆਦਿ।

ਲੇਖਕ ਨੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਸ਼ਖ਼ਸੀਅਤ ਨੂੰ ਪੇਸ਼ ਕਰਦਾ ਵਿਸਤ੍ਰਿਤ ਬਿਰਤਾਂਤ ਪੇਸ਼ ਕੀਤਾ ਹੈ। ਉਸ ਨੇ ਆਪਣੀ ਰਚਨਾ ਨੂੰ ਹੋਰ ਵਧੇਰੇ ਰੌਚਿਕਤਾ ਪ੍ਰਦਾਨ ਕਰਨ ਲਈ ਮੁਹਾਵਰਿਆਂ ਦੀ ਵੀ ਵਰਤੋਂ ਕੀਤੀ ਹੈ। ਇਹ ਮੁਹਾਵਰੇ ਰਚਨਾ ਨੂੰ ਗਹਿਣਿਆਂ ਵਾਂਗ ਸ਼ਿੰਗਾਰ ਦਿੰਦੇ ਹਨ। ਲੇਖਕ ਆਪ ਵੀ ਮਾਲਵੇ ਦੇ ਇਲਾਕੇ ਨਾਲ ਸੰਬੰਧਿਤ ਸੀ ਅਤੇ ਉਸ ਨੂੰ ਇੱਥੇ ਬੋਲੇ ਜਾਂਦੇ ਮੁਹਾਵਰਿਆਂ ਦੀ ਦੀਰਘ ਜਾਣਕਾਰੀ ਸੀ। ਇਸ ਤੋਂ ਇਲਾਵਾ ਬਾਹਰ ਦੇ ਇਲਾਕਿਆਂ ਵਿਚ ਵੀ ਉਸ ਨੇ ਆਪ ਘੁੰਮ-ਫਿਰ ਕੇ ਗੁਰੂ ਸਾਹਿਬਾਨ ਦੇ ਇਤਿਹਾਸ ਦੀ ਖੋਜ ਕੀਤੀ ਹੈ ਅਤੇ ਜਿੱਥੇ ਕਿਧਰੇ ਵੀ ਉਸ ਨੂੰ ਗੁਰੂ ਸਾਹਿਬਾਨ ਦੀ ਸ਼ਾਨ ਵਿਚ ਕੋਈ ਪੰਕਤੀ ਪ੍ਰਾਪਤ ਹੋਈ ਉਸ ਨੇ ਅੰਕਿਤ ਕਰ ਦਿੱਤੀ। ਇਸ ਤੋਂ ਇਲਾਵਾ ਉਸ ਨੇ ਵੱਖ-ਵੱਖ ਇਲਾਕਿਆਂ ਵਿੱਚੋਂ ਸਿੱਖਾਂ ਬਾਰੇ ਜਾਣਕਾਰੀ ਪ੍ਰਾਪਤ ਕੀਤੀ ਹੈ। ਹੋ ਸਕਦਾ ਹੈ ਕਿ ਲੇਖਕ ਦੇ ਬਿਰਤਾਂਤ ਵਿਚ ਜਿਹੜੇ ਨਾਂ ਆਏ ਹਨ ਉਹ ਪਹਿਲਾਂ ਕਿਧਰੇ ਕਲਮਬੰਦ ਨਾ ਹੋਏ ਹੋਣ। ਇਸ ਦਾ ਕਾਰਨ ਇਹ ਹੈ ਕਿ ਲੇਖਕ ਨੇ ਪਿੰਡਾਂ ਅਤੇ ਪਰਵਾਰਾਂ ਵਿਚ ਸੀਨਾ-ਬਸੀਨਾ ਚਲੀਆਂ ਆਉਂਦੀਆਂ ਬਹੁਤ ਸਾਰੀਆਂ ਸਾਖੀਆਂ ਨੂੰ ਸੁਣਿਆ ਹੈ ਅਤੇ ਉਹੀ ਨਾਂ ਉਸ ਨੇ ਆਪਣੀ ਰਚਨਾ ਵਿਚ ਵੀ ਦਿੱਤੇ ਹਨ। ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਬਿਰਤਾਂਤ ਵਿਚ ਉਸ ਨੇ ਜਿਹੜੇ ਮੁਹਾਵਰਿਆਂ ਦੀ ਵਰਤੋਂ ਕੀਤੀ ਹੈ ਉਹ ਇਸ ਪ੍ਰਕਾਰ ਹਨ— ਗੁਜਰਾਤ ਮਸਖਰੀ ਪੜ੍ਹਕੇ ਖਲ-ਮਾਤਾ ਪਿਤਾ ਦੀ ਕਰੈਂ ਨਕਲ-ਕਦੇ ਬੂਡ ਹੈਂ ਹੜਕੇ ਜਲ, ਸ਼ਾਹ ਦੌਲਾ ਮੌਲਾ ਦਾ ਫ਼ਕੀਰ-ਗੁਜਰਾਤ ਬਸੇ ਬੇਪੀਰ, ਆਸਾਂ ਪਰਬਤ ਜੇਡੀਆਂ ਮੌਤ ਤਣਾਵਾਂ ਹੇਠ, ਵਧੀ ਵੇਲਿ ਬਹੁ ਪੀੜੀ ਚਾਲੀ, ਦੁਸ਼ਮਣ ਬਾਤ ਕਰੇ ਅਣਹੋਣੀ, ਸਾਧੂ ਬੋਲੇ ਸਹਿਜ ਸੁਭਾਏ-ਸਾਧੂ ਕਾ ਬੋਲਿਆ ਬਿਰਥਾ ਨਾ ਜਾਇ, ਅੱਗ ਨੂੰ ਆਈ ਘਰ ਵਾਲੀ ਹੋ ਬੈਠੀ, ਬਾਬਾ ਗੁਰਦਿੱਤਾ ਦੀਨ ਦੁਨੀ ਦਾ ਟਿੱਕਾ, ਜੱਟ ਕਮਲਾ ਖੁਦਾ ਨੂੰ ਚੋਰ, ਪੀ ਲੈ ਭੰਗ ਅਬੋਟੇ ਦੀ-ਤੈਨੂੰ ਸੁੱਧ ਨਾ ਰਹੇ ਲੰਗੋਟੇ ਦੀ, ਗਰਜ਼ ਵੰਦ ਬਉਲਾ, ਗਊਂ ਭੁਨਾਵੇਂ ਜੌਂ ਭਾਵੇਂ ਗਿੱਲੇ ਹੋਣ, ਬਿਧੀ ਚੰਦ ਛੀਨ੍ਹਾ ਗੁਰੂ ਕਾ ਸੀਨਾ, ਪ੍ਰੇਮ ਭਗਤ ਲੀਨਾ ਕਦੇ ਕਮੀ ਨਾ, ਹੱਥ ਕਾਰ ਵੰਨੀ ਚਿੱਤ ਯਾਰ

ਵੰਨੀ, ਅਉਲੀ ਟਲੇ ਬਰਸਾਸੀ ਜੀਵੇਂ, ਝੂਠ ਆਖਾਂ ਤਾਂ ਕੁਝ ਬਚਦਾ ਹੈ-ਸੱਚ ਬੋਲਿਆਂ ਭਾਂਬੜ ਮਚਦਾ ਹੈ, ਬਾਹਰ ਮੀਯਾਂ ਪੰਜ ਹਜ਼ਾਰੀ-ਘਰ ਬੀਵੀ ਝੋਲੇ ਦੀ ਮਾਰੀ, ਉਲਟਾ ਚੋਰ ਕੋਤਵਾਲ ਕੋ ਡਾਂਟੇ, ਸਕਤੇ ਦਾ ਸੱਤੀਂ ਵੀਹੀਂ ਸੌ, ਛੱਜ ਤਾਂ ਬੋਲੇ ਹਜ਼ਾਰ ਛੇਕ ਵਾਲੀ ਛਾਨਣੀ ਕੀ ਬੋਲੇ, ਇੱਟ ਖੜੱਕੇ ਦੁਕੜ ਬਜੇ, ਆਵੇ ਖਲਕਤ ਦੇਗ ਚਲਾਵੇ, ਪਰ ਹੀਲੇ ਰਿਜ਼ਕ ਬਹਾਨੇ ਮੌਤ, ਅੱਲਾ ਮਨ ਫ਼ੱਕਰ-ਫ਼ੱਕਰ ਮਨ ਅੱਲਾ।

ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦਾ ਲੋਕ-ਮਨਾਂ 'ਤੇ ਗਹਿਰਾ ਪ੍ਰਭਾਵ ਸੀ। ਇਸ ਦਾ ਇਕ ਕਾਰਨ ਇਹ ਸੀ ਕਿ ਸਮੁੱਚੀ ਭਾਰਤ ਦੀ ਜਨਤਾ ਵਿਚ ਗੁਰੂ ਸਾਹਿਬ ਹੀ ਅਜਿਹੀ ਸ਼ਖ਼ਸੀਅਤ ਸਨ ਜਿਹੜੇ ਲੋਕਾਂ ਨੂੰ ਹਾਕਮਾਂ ਅਤੇ ਉਨ੍ਹਾਂ ਦੇ ਪਿੱਠੂਆਂ ਦੇ ਜ਼ੁਲਮੀ ਪੰਜੇ 'ਚੋਂ ਨਿਜਾਤ ਦਿਵਾ ਸਕਦੇ ਸਨ। ਬਾਦਸ਼ਾਹ ਦੇ ਜ਼ੁਲਮ ਦੇ ਸਤਾਏ ਹੋਏ ਬਹੁਤ ਸਾਰੇ ਰਾਜੇ ਅਤੇ ਜਾਗੀਰਦਾਰ ਗੁਰੂ ਜੀ ਦੀ ਸ਼ਰਨ ਵਿਚ ਆ ਕੇ ਹੀ ਆਪਣਾ ਰਾਜ ਅਤੇ ਜਾਗੀਰਾਂ ਬਚਾ ਸਕੇ ਸਨ। ਇਲਾਕਾਈ ਹਾਕਮ ਦੇਖ ਚੁੱਕੇ ਸਨ ਕਿ ਗੁਰੂ ਜੀ ਵੱਡੀ ਤੋਂ ਵੱਡੀ ਫੌਜ ਦਾ ਮੁਕਾਬਲਾ ਕਰਨ ਦੇ ਸਮਰੱਥ ਹਨ। ਇਸ ਕਰਕੇ ਉਹ ਲੋਕਾਂ 'ਤੇ ਜ਼ੁਲਮ ਕਰਨ ਤੋਂ ਗੁਰੇਜ਼ ਕਰਨ ਲੱਗੇ ਸਨ। ਗੁਰੂ ਜੀ ਦਾ ਪਿੰਡਾਂ ਅਤੇ ਨਗਰਾਂ ਵਿਚ ਆਮ ਲੋਕਾਂ ਵਾਂਗ ਵਿਚਰਨਾ, ਉਨ੍ਹਾਂ ਦੇ ਦੁੱਖ-ਸੁੱਖ ਵਿਚ ਸ਼ਾਮਲ ਹੋਣਾ ਅਤੇ ਉਨ੍ਹਾਂ ਦੇ ਦੁੱਖ ਦੂਰ ਕਰਨਾ ਆਮ ਗੱਲ ਸੀ। ਬਾਦਸ਼ਾਹ ਨਾਲੋਂ ਗੁਰੂ ਜੀ ਤਕ ਪਹੁੰਚ ਕਰਨੀ ਬੇਹੱਦ ਸੁਖਾਲੀ ਸੀ ਜਿਸ ਕਾਰਨ ਹਾਕਮ ਜ਼ੁਲਮ ਕਰਨ ਲੱਗਿਆਂ ਘਬਰਾਉਂਦੇ ਸਨ। ਗੁਰੂ ਜੀ ਦੁਆਰਾ ਮੁਸਲਮਾਨਾਂ ਲਈ ਮਸੀਤਾਂ ਦੀ ਸਥਾਪਨਾ ਕਰਨ ਨਾਲ ਸਮਾਜ ਵਿਚ ਪ੍ਰੇਮ ਅਤੇ ਭਾਈਚਾਰੇ ਦੀ ਭਾਵਨਾ ਦ੍ਰਿੜ੍ਹ ਹੋਈ ਸੀ ਅਤੇ ਆਮ ਲੋਕ ਸਤਿਕਾਰ ਅਤੇ ਸਵੈਮਾਨ ਦਾ ਜੀਵਨ ਬਸਰ ਕਰਨ ਲੱਗੇ ਸਨ। ਲੇਖਕ ਦੱਸਦਾ ਹੈ ਕਿ ਜਦੋਂ ਗੁਰੂ ਜੀ ਜੋਤੀ-ਜੋਤ ਸਮਾਏ ਤਾਂ ਲੋਕਾਂ ਨੂੰ ਭਵਿੱਖ ਦੀ ਤਸਵੀਰ ਧੁੰਦਲੀ ਨਜ਼ਰ ਆਉਣ ਲੱਗੀ। ਉਹ ਕਹਿੰਦਾ ਹੈ, "ਜਿਕੂੰ ਅਜੁੱਧਯਾ ਦੀ ਦਸ਼ਾ ਸ੍ਰੀ ਰਾਮਚੰਦਰ ਜੀ ਦੇ ਚੋਲਾ ਛੱਡਣ ਸਮੇਂ ਹੋਈ ਸੀ ਓਹ ਹਾਲ ਛੀਵੇਂ ਗੁਰੂ ਜੀ ਦੇ ਚੋਲਾ ਛੱਡਣ ਨਾਲ ਗੁਰੂ ਕੇ ਸਿੱਖਾਂ ਦਾ ਹੋਇਆ। ਇਕ ਗੁਰੂ ਹਰਿਰਾਇ ਜੀ ਤੋਂ ਬਿਨਾਂ ਹੋਰ ਸਭ ਸ਼ੋਕ ਸਿੰਧ ਵਿਚ ਡੁੱਬ ਰਹੇ ਸਨ। ਅਕਾਸ ਵਿਚ ਲਾਲੀ ਤੇ ਜ਼ਮੀਨ ਉਤੇ ਜ਼ਰਦੀ ਛਾ ਗਈ, ਇਸਤ੍ਰੀ ਪੁਰਖ ਸਭ ਫੁਟ-ਫੁਟ ਕੇ ਰੋਏ, ਹਿਜਕੀਆਂ ਬੱਝ ਗਈਆਂ, ਅਨੇਕ ਗਮ ਦੇ ਦਰਿਆ ਵਿਚ ਗੋਤਾ ਖਾ ਕੇ ਬੇਹੋਸ਼ ਹੋ ਪਏ, ਜੰਗ ਦੇ ਹੌਂਸਲੇ ਬਹਾਦਰਾਂ ਦੇ ਦਿਲੋਂ ਟੁੱਟ ਗਏ।"

ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਸਿੱਖ ਧਰਮ ਵਿਚ ਮੀਰੀ-ਪੀਰੀ ਦੇ ਸੁਮੇਲ ਨੂੰ ਪ੍ਰਤੱਖ ਰੂਪ ਵਿਚ ਪ੍ਰਗਟ ਕੀਤਾ ਹੈ। ਉਨ੍ਹਾਂ ਨੇ ਸਤਿਕਾਰ ਅਤੇ ਸਵੈਮਾਨ ਦੀ ਭਾਵਨਾ ਨੂੰ ਕਾਇਮ ਰੱਖਣ ਅਤੇ ਸਰਬੱਤ ਦੇ ਭਲੇ ਦੇ ਸਿਧਾਂਤ ਨੂੰ ਸਦੀਵੀ ਤੌਰ 'ਤੇ ਉਜਾਗਰ ਕਰਨ ਲਈ ਭਗਤੀ ਦੇ ਨਾਲ ਸ਼ਕਤੀ ਦੀ ਵਰਤੋਂ 'ਤੇ ਜ਼ੋਰ ਦਿੱਤਾ। ਲੇਖਕ ਨੇ ਬਹੁਤ ਹੀ ਭਾਵਪੂਰਤ ਢੰਗ ਨਾਲ ਗੁਰੂ ਜੀ ਦੀ ਅਜਿਹੀ ਸ਼ਖ਼ਸੀਅਤ ਦਾ ਵਰਣਨ ਕੀਤਾ ਹੈ। ■

# ਸ੍ਰੀ ਗੁਰੂ ਹਰਿਰਾਇ ਜੀ ਦੀ ਸਪੁੱਤਰੀ ਬੀਬੀ ਰੂਪ ਕੌਰ ਜੀ

*-ਸਿਮਰਜੀਤ ਸਿੰਘ**

ਛੇਵੇਂ ਪਾਤਸ਼ਾਹ ਸਾਹਿਬ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਮਹਿਲ ਮਾਤਾ ਦਮੋਦਰੀ ਜੀ ਤੋਂ ਬਾਬਾ ਗੁਰਦਿੱਤਾ ਜੀ, ਅਣੀ ਰਾਇ ਜੀ ਅਤੇ ਬੀਬੀ ਵੀਰੋ ਜੀ ਦਾ ਜਨਮ ਹੋਇਆ। ਬੀਬੀ ਵੀਰੋ ਜੀ ਦੀ ਸ਼ਾਦੀ ਮੱਲਾਪੁਰ ਨਿਵਾਸੀ ਭਾਈ ਧਰਮ ਚੰਦ (ਖੋਸਲਾ) ਦੇ ਸਪੁੱਤਰ ਭਾਈ ਸਾਧੂ ਰਾਮ ਜੀ ਨਾਲ ਹੋਈ। ਬਾਬਾ ਗੁਰਦਿੱਤਾ ਜੀ ਦੀ ਸ਼ਾਦੀ ਬਟਾਲਾ ਨਿਵਾਸੀ ਸ੍ਰੀ ਰਾਮਾ ਸਰੀਨ ਦੀ ਸਪੁੱਤਰੀ ਅਨੰਤੀ ਦੇਵੀ ਨਾਲ ਹੋਈ। ਬਾਬਾ ਗੁਰਦਿੱਤਾ ਜੀ ਨੂੰ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸਪੁੱਤਰ ਬਾਬਾ ਸ੍ਰੀ ਚੰਦ ਜੀ ਨੇ ਗੁਰੂ ਸਾਹਿਬ ਤੋਂ ਲੈ ਲਿਆ। ਬਾਬਾ ਗੁਰਦਿੱਤਾ ਜੀ ਨੇ ਉਦਾਸੀ ਮਤ ਦੇ ਚਾਰ ਧੂਣੇ ਸਥਾਪਿਤ ਕਰ ਕੇ ਉਦਾਸੀਆਂ ਨੂੰ ਗੁਰਬਾਣੀ ਦਾ ਪ੍ਰਚਾਰ ਅਤੇ ਗੁਰਦੁਆਰਾ ਸਾਹਿਬਾਨ ਦੀ ਸੇਵਾ-ਸੰਭਾਲ ਕਰਨ ਲਈ ਦੂਰ-ਦੂਰ ਭੇਜਿਆ। ਬਾਬਾ ਗੁਰਦਿੱਤਾ ਜੀ ਦੇ ਘਰ ਦੋ ਪੁੱਤਰ ਧੀਰ ਮੱਲ ਜੀ ਅਤੇ ਸ੍ਰੀ ਗੁਰੂ ਹਰਿਰਾਇ ਸਾਹਿਬ ਜੀ ਦਾ ਜਨਮ ਹੋਇਆ। ਛੇਵੇਂ ਪਾਤਸ਼ਾਹ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਜੋਤੀ-ਜੋਤ ਸਮਾਉਣ ਤੋਂ ਪਹਿਲਾਂ ਹਰ ਤਰ੍ਹਾਂ ਨਾਲ ਯੋਗ ਜਾਣ ਕੇ ਗੁਰਿਆਈ ਦੀ ਜ਼ਿੰਮੇਵਾਰੀ ਸ੍ਰੀ ਗੁਰੂ ਹਰਿਰਾਇ ਜੀ ਨੂੰ ਸੌਂਪ ਦਿੱਤੀ।

ਸਤਵੇਂ ਪਾਤਸ਼ਾਹ ਸ੍ਰੀ ਗੁਰੂ ਹਰਿਰਾਇ ਸਾਹਿਬ ਜੀ ਦੇ ਘਰ ਦੋ ਪੁੱਤਰ ਬਾਬਾ ਰਾਮ ਰਾਇ ਜੀ ਅਤੇ ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਅਤੇ ਇਕ ਪੁੱਤਰੀ ਬੀਬੀ ਰੂਪ ਕੌਰ ਜੀ ਦਾ ਜਨਮ ਹੋਇਆ। ਬੀਬੀ ਰੂਪ ਕੌਰ ਜੀ ਦੇ ਜਨਮ ਸਮੇਂ ਪਰਵਾਰ ਵਿਚ ਬਹੁਤ ਖੁਸ਼ੀਆਂ ਮਨਾਈਆਂ ਗਈਆਂ ਸਨ। ਬੀਬੀ ਰੂਪ ਕੌਰ ਜੀ ਦਾ ਚਿਹਰਾ ਬਹੁਤ ਸੁੰਦਰ ਸੀ ਜਿਸ ਕਾਰਨ ਆਪ ਜੀ ਦੀ ਦਾਦੀ ਨੇ ਆਪ ਦਾ ਨਾਮ ਰੂਪ ਕੌਰ ਰੱਖਿਆ। ਕਈ ਵਿਦਵਾਨਾਂ ਦਾ ਮਤ ਹੈ ਕਿ ਬੀਬੀ ਰੂਪ ਕੌਰ ਸ੍ਰੀ ਗੁਰੂ ਹਰਿਰਾਇ ਸਾਹਿਬ ਜੀ ਦੀ ਪਾਲਿਤ ਪੁੱਤਰੀ ਸੀ ਜਿਸ ਨੂੰ ਗੁਰੂ ਜੀ ਨੇ ਬੜੇ ਲਾਡ-ਪਿਆਰ ਨਾਲ ਪਾਲਿਆ ਸੀ। ਮਹਾਨ ਕੋਸ਼ ਦੇ ਕਰਤਾ ਭਾਈ ਕਾਨ੍ਹ ਸਿੰਘ ਨਾਭਾ ਅਨੁਸਾਰ ਬੀਬੀ ਰੂਪ ਕੌਰ ਸ੍ਰੀ ਗੁਰੂ ਹਰਿਰਾਇ ਸਾਹਿਬ ਜੀ ਦੀ ਪਾਲਿਤ ਪੁੱਤਰੀ ਸੀ। ਭਾਈ ਕੇਸਰ ਸਿੰਘ (ਛਿੱਬਰ) ਅਨੁਸਾਰ ਬੀਬੀ ਰੂਪ ਕੌਰ ਜੀ ਨੇ ਗੁਰੂ ਸਾਹਿਬ ਦੇ ਘਰ ਜਨਮ ਲਿਆ ਸੀ। ਉਨ੍ਹਾਂ ਦੀ ਕ੍ਰਿਤ ਬੰਸਾਵਲੀਨਾਮਾ ਦਸਾਂ ਪਾਤਸ਼ਾਹੀਆਂ ਅਨੁਸਾਰ:

*"ਤਬ ਧਾਮ ਹਰਿਰਾਇ ਜੀ ਦੇ ਬੀਬੀ ਇਕ ਭਈ।"*

---

** ਸੰਪਾਦਕ ਗੁਰਮਤਿ ਪ੍ਰਕਾਸ਼/ਗੁਰਮਤਿ ਗਿਆਨ।*

ਸ੍ਰੀ ਗੁਰੂ ਹਰਿਰਾਇ ਸਾਹਿਬ ਜੀ ਨੇ ਆਪਣੇ ਬੱਚਿਆਂ ਨੂੰ ਵਿੱਦਿਆ ਵਿਚ ਨਿਪੁੰਨ ਕਰਨ ਲਈ ਵਿਸ਼ੇਸ਼ ਵਿਵਸਥਾ ਕੀਤੀ। ਜਦੋਂ ਸ੍ਰੀ ਗੁਰੂ ਹਰਿਰਾਇ ਸਾਹਿਬ ਜੀ ਨੇ ਦਾਰਾ ਸ਼ਿਕੋਹ ਨੂੰ ਪਿੱਛਾ ਕਰਦੀ ਆ ਰਹੀ ਔਰੰਗਜ਼ੇਬ ਦੀ ਫੌਜ ਤੋਂ ਬਚਾਇਆ ਅਤੇ ਸ੍ਰੀ ਗੋਇੰਦਵਾਲ ਵਾਲੇ ਘਾਟ ਤੋਂ ਪਾਰ ਕਰਾ ਕੇ ਸੁਰੱਖਿਅਤ ਸਥਾਨ 'ਤੇ ਪਹੁੰਚਾਇਆ ਤਾਂ ਔਰੰਗਜ਼ੇਬ ਨੂੰ ਪਤਾ ਲੱਗਣ 'ਤੇ ਨਰਾਜ਼ ਹੋ ਗਿਆ। ਔਰੰਗਜ਼ੇਬ ਨੇ ਗੁਰੂ ਜੀ ਨੂੰ ਦਿੱਲੀ ਰਾਜ ਦਰਬਾਰ ਵਿਚ ਤਲਬ ਕਰ ਲਿਆ। ਸ੍ਰੀ ਗੁਰੂ ਹਰਿਰਾਇ ਸਾਹਿਬ ਜੀ ਨੇ ਵੱਡੇ ਪੁੱਤਰ ਸ੍ਰੀ ਰਾਮ ਰਾਇ ਜੀ ਨੂੰ ਦੀਵਾਨ ਦਰਗਾਹ ਮੱਲ ਅਤੇ ਕੁਝ ਹੋਰ ਸੂਝਵਾਨ ਸਿੱਖਾਂ ਸਮੇਤ ਦਿੱਲੀ ਭੇਜਿਆ। ਸ੍ਰੀ ਰਾਮ ਰਾਇ ਜੀ ਨੇ ਆਪਣੀ ਸਮਝ ਅਨੁਸਾਰ ਔਰੰਗਜ਼ੇਬ ਦੀ ਨਰਾਜ਼ਗੀ ਦੂਰ ਕਰਨੀ ਸ਼ੁਰੂ ਕਰ ਦਿੱਤੀ। ਬਾਦਸ਼ਾਹ ਦੇ ਦਰਬਾਰ ਵਿਚ ਕਿਸੇ ਚੁਗਲਖੋਰ ਨੇ ਬਾਦਸ਼ਾਹ ਨੂੰ ਭੜਕਾਉਣ ਲਈ ਕਹਿ ਦਿੱਤਾ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਮੁਸਲਮਾਨਾਂ ਵਿਰੁੱਧ ਗੱਲਾਂ ਸ਼ਾਮਿਲ ਕੀਤੀਆਂ ਹੋਈਆਂ ਹਨ। ਇਸ ਸਬੰਧ ਵਿਚ- ਮਿਟੀ ਮੁਸਲਮਾਨ ਕੀ ਪੇੜੈ ਪਈ ਕੁਮ੍ਹਿਆਰ ਘੜਿ ਭਾਂਡੇ ਇਟਾ ਕੀਆ ਜਲਦੀ ਕਰੇ ਪੁਕਾਰ॥ ਵਾਲਾ ਸਲੋਕ ਉਚੇਚੇ ਤੌਰ 'ਤੇ ਦੱਸ ਦਿੱਤਾ। ਸ੍ਰੀ ਰਾਮ ਰਾਇ ਜੀ ਨੇ ਆਪਣੀ ਚਤੁਰਾਈ ਨਾਲ 'ਮਿਟੀ ਮੁਸਲਮਾਨ ਕੀ' ਨੂੰ 'ਮਿਟੀ ਬੇਈਮਾਨ ਕੀ' ਕਹਿ ਦਿੱਤਾ। ਇਸ ਉੱਤਰ ਨਾਲ ਬਾਦਸ਼ਾਹ ਤਾਂ ਖੁਸ਼ ਹੋ ਗਿਆ ਪਰ ਸ੍ਰੀ ਗੁਰੂ ਹਰਿਰਾਇ ਜੀ ਨੇ ਬਾਣੀ ਵਿਚ ਇਸ ਪ੍ਰਕਾਰ ਦੀ ਬਦਲੀ ਨੂੰ ਸਹਿਣ ਨਹੀਂ ਕੀਤਾ। ਉਨ੍ਹਾਂ ਨੇ ਸ੍ਰੀ ਰਾਮ ਰਾਇ ਨੂੰ ਮੱਥੇ ਨਾ ਲੱਗਣ ਦਾ ਆਦੇਸ਼ ਦੇ ਦਿੱਤਾ। ਸ੍ਰੀ ਰਾਮ ਰਾਇ ਨੂੰ ਔਰੰਗਜ਼ੇਬ ਨੇ ਸਿੱਖਾਂ ਵਿਰੁੱਧ ਹੋਰ ਭੜਕਾਉਣ ਅਤੇ ਆਪਣੇ ਨਾਲ ਰਲਾਉਣ ਲਈ ਦੇਹਰਾਦੂਨ ਵਿਚ ਵੱਡੀ ਜਾਗੀਰ ਜਾਰੀ ਕਰ ਦਿੱਤੀ। ਗੁਰੂ ਘਰ ਵੱਲੋਂ ਛੇਕੇ ਜਾਣ ਕਰਕੇ ਸ੍ਰੀ ਰਾਮ ਰਾਇ ਦੀ ਪਤਨੀ ਬੀਬੀ ਰਾਜ ਕੌਰ ਨੇ ਵੀ ਉਸ ਨੂੰ ਤਿਆਗ ਦਿੱਤਾ ਅਤੇ ਮਨੀਮਾਜਰੇ ਵਿਚ ਨਿਵਾਸ ਕਰ ਲਿਆ।

ਬੀਬੀ ਰੂਪ ਕੌਰ ਜੀ ਦੀ ਉਮਰ ਮੁਸ਼ਕਿਲ ਨਾਲ ੧੨ ਸਾਲ ਹੋਵੇਗੀ ਜਦੋਂ ਸ੍ਰੀ ਗੁਰੂ ਹਰਿਰਾਇ ਸਾਹਿਬ ਜੀ ਜੋਤੀ-ਜੋਤ ਸਮਾ ਗਏ। ਸ੍ਰੀ ਗੁਰੂ ਹਰਿਰਾਇ ਸਾਹਿਬ ਜੀ ਦੇ ਜੋਤੀ-ਜੋਤ ਸਮਾਉਣ ਤੋਂ ਬਾਅਦ ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਗੁਰਗੱਦੀ 'ਤੇ ਬੈਠੇ।

ਕੀਰਤਪੁਰ ਸਾਹਿਬ ਵਿਖੇ ਵੈਸਾਖੀ ਦਾ ਪੁਰਬ ਬੜੇ ਸ਼ਰਧਾ-ਭਾਵਨਾ ਨਾਲ ਮਨਾਇਆ ਜਾ ਰਿਹਾ ਸੀ। ਦੂਰੋਂ-ਦੂਰੋਂ ਸੰਗਤਾਂ ਪਹੁੰਚੀਆਂ ਹੋਈਆਂ ਸਨ। ਜ਼ਿਲ੍ਹਾ ਸਿਆਲਕੋਟ ਦੇ ਪਿੰਡ ਪਸਰੂਰ ਤੋਂ ਭਾਈ ਪੈੜਾ ਮੱਲ ਵੀ ਆਪਣੇ ਪਰਵਾਰ ਸਮੇਤ ਗੁਰੂ ਜੀ ਦੇ ਦਰਸ਼ਨਾਂ ਨੂੰ ਆਇਆ ਹੋਇਆ ਸੀ। ਉਸ ਦੇ ਨਾਲ ਉਸ ਦਾ ਪੁੱਤਰ ਭਾਈ ਖੇਮਕਰਨ ਵੀ ਸੀ। ਇਨ੍ਹਾਂ ਦੀ ਸੇਵਾ ਭਾਵਨਾ ਤੋਂ ਮਾਤਾ ਕ੍ਰਿਸ਼ਨ ਕੌਰ ਜੀ ਬਹੁਤ ਪ੍ਰਭਾਵਿਤ ਹੋਏ। ਇਨ੍ਹਾਂ ਨੇ ਭਾਈ ਪੈੜਾ ਜੀ ਪਾਸ ਉਨ੍ਹਾਂ ਦੇ ਪੁੱਤਰ ਭਾਈ ਖੇਮਕਰਨ ਨਾਲ ਬੀਬੀ ਰੂਪ ਕੌਰ ਜੀ ਦੇ ਰਿਸ਼ਤੇ ਦੀ ਗੱਲ ਚਲਾਈ। ਭਾਈ ਪੈੜਾ ਜੀ ਨੇ ਇਹ ਰਿਸ਼ਤਾ ਖਿੜੇ ਮੱਥੇ ਪਰਵਾਨ ਕਰ

ਲਿਆ। ੩ ਦਸੰਬਰ, ੧੬੬੨ ਈ: ਨੂੰ ਇਨ੍ਹਾਂ ਦਾ ਅਨੰਦ-ਕਾਰਜ ਹੋਇਆ।

ਸ਼ਾਦੀ ਸਮੇਂ ਬੀਬੀ ਰੂਪ ਕੌਰ ਦੀ ਦਾਦੀ ਜੀ ਨੇ ਡੋਲੀ ਤੋਰਨ ਲੱਗਿਆਂ ਪੰਜ ਨਿਸ਼ਾਨੀਆਂ ਦੇ ਕੇ ਉਨ੍ਹਾਂ ਨੂੰ ਅੰਗ-ਸੰਗ ਰੱਖਣ ਲਈ ਪ੍ਰੇਰਨਾ ਕੀਤੀ। ਇਹ ਵਸਤਾਂ ਸਨ ਬਾਬਾ ਗੁਰਦਿੱਤਾ ਜੀ ਦੀ ਸੇਲੀ ਤੇ ਟੋਪੀ, ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਕਟਾਰ, ਗੁਰੂ ਜੀ ਦੀਆਂ ਸਾਖੀਆਂ ਦੀ ਪੋਥੀ ਅਤੇ ਰੇਹਲ। ਇਹ ਪੰਜੇ ਵਸਤਾਂ ਬੀਬੀ ਰੂਪ ਕੌਰ ਜੀ ਨੇ ਜਾਨ ਤੋਂ ਵੀ ਵੱਧ ਸੰਭਾਲ ਕੇ ਰੱਖੀਆਂ। ਬੀਬੀ ਰੂਪ ਕੌਰ ਜੀ ਦਾ ਜਿੰਨਾਂ ਸਤਿਕਾਰ ਪੇਕੇ ਪਿੰਡ ਵਿਚ ਸੀ ਉਸ ਤੋਂ ਵੀ ਕਿਤੇ ਵੱਧ ਸਹੁਰੇ ਪਰਵਾਰ ਵਾਲਿਆਂ ਨੇ ਕੀਤਾ।

ਸ਼ਾਦੀ ਤੋਂ ਬਾਅਦ ਬੀਬੀ ਰੂਪ ਕੌਰ ਜੀ ਆਪਣੇ ਪਤੀ ਭਾਈ ਖੇਮਕਰਨ ਜੀ ਨਾਲ ਕੀਰਤਪੁਰ ਸਾਹਿਬ ਵਿਖੇ ਹੀ ਰਹਿਣ ਲੱਗ ਪਏ। ਜਦੋਂ ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ੧੬੬੪ ਈ: ਨੂੰ ਦਿੱਲੀ ਜਾਣ ਲਈ ਰਵਾਨਾ ਹੋਏ ਤਾਂ ਉਨ੍ਹਾਂ ਨੇ ਆਪਣਾ ਪਹਿਲਾ ਪੜਾਅ ਆਪਣੀ ਭੈਣ ਬੀਬੀ ਰੂਪ ਕੌਰ ਜੀ ਪਾਸ ਹੀ ਕੀਤਾ ਸੀ। ਜਦੋਂ ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਦਿੱਲੀ ਵਿਖੇ ਜੋਤੀ-ਜੋਤ ਸਮਾ ਗਏ ਉਸ ਸਮੇਂ ਮਾਤਾ ਕ੍ਰਿਸ਼ਨ ਕੌਰ ਜੀ ਤਾਂ ਗੁਰੂ ਜੀ ਦੇ ਨਾਲ ਦਿੱਲੀ ਹੀ ਸਨ। ਸੰਗਤਾਂ ਕੀਰਤਪੁਰ ਸਾਹਿਬ ਇਕੱਠੀਆਂ ਹੋਣੀਆਂ ਸ਼ੁਰੂ ਹੋ ਗਈਆਂ ਤਾਂ ਬੀਬੀ ਰੂਪ ਕੌਰ ਜੀ ਨੇ ਹੀ ਸੰਗਤ ਦੀ ਸੇਵਾ-ਸੰਭਾਲ ਕੀਤੀ।

ਬੀਬੀ ਰੂਪ ਕੌਰ ਜੀ ਦੇ ਘਰ ਇਕ ਪੁੱਤਰ ਦਾ ਜਨਮ ਹੋਇਆ ਜਿਸ ਦਾ ਨਾਂ ਅਮਰ ਚੰਦ ਰੱਖਿਆ ਗਿਆ। ਬਾਅਦ ਵਿਚ ਅਮਰ ਚੰਦ ਜੀ ਨੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਸਮੇਂ ਖੰਡੇ-ਬਾਟੇ ਦੀ ਪਾਹੁਲ ਪ੍ਰਾਪਤ ਕਰ ਕੇ ਆਪਣਾ ਨਾਂ ਅਮਰ ਸਿੰਘ ਰੱਖ ਲਿਆ।

ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਜੋਤੀ-ਜੋਤ ਸਮਾਉਣ ਤੋਂ ਬਾਅਦ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਗੁਰਗੱਦੀ 'ਤੇ ਬੈਠੇ। ਜਦੋਂ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਸ਼ਹੀਦੀ ਦੇਣ ਲਈ ਸ੍ਰੀ ਅਨੰਦਪੁਰ ਸਾਹਿਬ ਤੋਂ ਰਵਾਨਾ ਹੋਏ ਤਾਂ ਉਸ ਸਮੇਂ ਵੀ ਉਹ ਇਕ ਰਾਤ ਲਈ ਬੀਬੀ ਰੂਪ ਕੌਰ ਜੀ ਪਾਸ ਕੀਰਤਪੁਰ ਸਾਹਿਬ ਰੁਕੇ। ਦਸਵੇਂ ਪਾਤਸ਼ਾਹ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਵੀ ਕਈ ਵਾਰ ਬੀਬੀ ਰੂਪ ਕੌਰ ਜੀ ਪਾਸ ਕੀਰਤਪੁਰ ਸਾਹਿਬ ਆਏ।

ਸ੍ਰੀ ਰਾਮ ਰਾਇ ਜੀ ਦੀ ਪਤਨੀ ਰਾਜ ਕੌਰ ਦਾ ਦਿਹਾਂਤ ਮਨੀਮਾਜਰਾ ਵਿਖੇ ਹੀ ਹੋਇਆ। ਇਨ੍ਹਾਂ ਦੀ ਯਾਦ ਵਿਚ ਉੱਥੇ ਗੁਰਦੁਆਰਾ ਸਾਹਿਬ ਸੁਸ਼ੋਭਿਤ ਹੈ। ਇਸ ਗੁਰਦੁਆਰਾ ਸਾਹਿਬ ਦੀ ਸਾਂਭ-ਸੰਭਾਲ ਬੀਬੀ ਰੂਪ ਕੌਰ ਦੀ ਵੰਸ਼ ਦੇ ਸੋਢੀ ਸਾਹਿਬਾਨ ਹੀ ਕਰਦੇ ਸਨ। ਇਸ ਅਸਥਾਨ ਦੀ ਆਮਦਨ ਜ਼ਿਆਦਾ ਨਾ ਹੋਣ ਕਰਕੇ ਮਹਾਰਾਜਾ ਪਟਿਆਲਾ ਨੇ ੧੯੦੧ ਈ: ਵਿਚ ਇਨ੍ਹਾਂ ਨੂੰ ਬਨੂੜ ਨੇੜੇ ਦਿਆਲਪੁਰ ਪਿੰਡ ਦੀ ਜਾਗੀਰ ਜਾਰੀ ਕਰ ਦਿੱਤੀ। ਇਨ੍ਹਾਂ 'ਚੋਂ ਬਹੁਤ ਸਾਰੇ ਇੱਥੇ ਆ ਕੇ ਅਬਾਦ ਹੋ ਗਏ।

ਕੀਰਤਪੁਰ ਸਾਹਿਬ ਵਿਖੇ ਬੀਬੀ ਰੂਪ ਕੌਰ ਜੀ ਦੇ ਨਿਵਾਸ ਸਥਾਨ ਵਾਲੀ ਥਾਂ 'ਤੇ ਗੁਰਦੁਆਰਾ ਮੰਜੀ ਸਾਹਿਬ ਸੁਸ਼ੋਭਿਤ ਹੈ। ਇੱਥੇ ਬੀਬੀ ਰੂਪ ਕੌਰ ਜੀ ਦੀਆਂ ਵਿਰਾਸਤੀ ਨਿਸ਼ਾਨੀਆਂ ਵੀ ਸੰਭਾਲੀਆਂ ਹੋਈਆਂ ਹਨ। ਇਨ੍ਹਾਂ ਵਿਚ ਬੀਬੀ ਰੂਪ ਕੌਰ ਜੀ ਦਾ ਕਢਾਈ ਕੀਤਾ ਹੋਇਆ ਰੁਮਾਲ, ਪੱਖਾ, ਬਾਬਾ ਸ੍ਰੀ ਚੰਦ ਜੀ ਦੀ ਸੇਲੀ ਤੇ ਟੋਪੀ ਜੋ ਉਨ੍ਹਾਂ ਨੇ ਬਾਬਾ ਗੁਰਦਿੱਤਾ ਜੀ ਨੂੰ ਦਿੱਤੀ ਸੀ, ਮੰਜੀ ਅਤੇ ਬੀਬੀ ਰੂਪ ਕੌਰ ਜੀ ਨਾਲ ਸੰਬੰਧਿਤ ਇਕ ਪੋਥੀ 'ਸ੍ਰੀ ਸਤਿਗੁਰੂ ਜੀ ਦੇ ਮੂੰਹ ਦੀਆਂ ਸਾਖੀਆਂ' ਹੈ।

'ਸ੍ਰੀ ਸਤਿਗੁਰੂ ਜੀ ਦੇ ਮੂੰਹ ਦੀਆਂ ਸਾਖੀਆਂ' ਪੋਥੀ ਵਿਚ ਸਾਖੀਆਂ ਦਾ ਸੰਗ੍ਰਹਿ ਹੈ। ਇਸ ਪੋਥੀ ਦੇ ਕੁਲ ੫੫੯ ਸਫੇ ਹਨ। ਸਫਾ ੪੯੨ ਤੋਂ ੫੫੯ ਤਕ ਸਾਖੀਆਂ ਹਨ। ਇਨ੍ਹਾਂ ਸਾਖੀਆਂ ਨੂੰ ੧੯੭੮ ਈ: ਵਿਚ ਡਾ. ਨਰਿੰਦਰ ਕੌਰ (ਭਾਟੀਆ) ਵੱਲੋਂ ਸੰਪਾਦਿਤ ਕਰ ਕੇ ਪੁਸਤਕ ਰੂਪ ਵਿਚ ਛਾਪਿਆ ਗਿਆ ਹੈ। ਇਸ ਵਿਚ ਕੁੱਲ ੩੮ ਸਾਖੀਆਂ ਹਨ। ਪਹਿਲੀਆਂ ੩੩ ਸਾਖੀਆਂ ਦਾ ਸ੍ਰੋਤ ਬੀਬੀ ਰੂਪ ਕੌਰ ਜੀ ਵਾਲੀ ਪੋਥੀ ਦੱਸਿਆ ਗਿਆ ਹੈ। ਕਿਹਾ ਜਾਂਦਾ ਹੈ ਕਿ ਬੀਬੀ ਰੂਪ ਕੌਰ ਜੀ ਆਪਣੇ ਪਿਤਾ ਜੀ ਦੇ ਮੁਖ ਤੋਂ ਉਚਾਰਨ ਕੀਤੀਆਂ ਸਾਖੀਆਂ ਨੂੰ ਆਪਣੇ ਹੱਥਾਂ ਨਾਲ ਲਿਖ ਕੇ ਸਾਂਭ ਲਿਆ ਕਰਦੇ ਸਨ। ਇਹੋ ਕਾਰਨ ਹੈ ਕਿ ਬੀਬੀ ਰੂਪ ਕੌਰ ਜੀ ਨੂੰ ਪਹਿਲੀ ਸਿੱਖ ਬੀਬੀ ਲਿਖਾਰੀ ਹੋਣ ਦਾ ਮਾਣ ਵੀ ਦਿੱਤਾ ਜਾਂਦਾ ਹੈ। ਬੀਬੀ ਰੂਪ ਕੌਰ ਜੀ ਦੀ ਪੋਥੀ ਵਿਚ ਗੁਰੂ ਜੀ ਬੋਲਦੇ, ਕਹਿੰਦੇ ਕਹਾਂਦੇ, ਸਮਝਾਂਦੇ ਸ਼ਬਦ ਵਰਤੇ ਗਏ ਹਨ। ਇਸ ਪੋਥੀ ਵਿਚ ਬੀਬੀ ਰੂਪ ਕੌਰ ਜੀ ਨੇ ਗੁਰੂ ਜੀ ਦੇ ਉਪਦੇਸ਼ਾਂ ਨੂੰ ਬੜੇ ਖੂਬਸੂਰਤ ਢੰਗ ਨਾਲ ਲਿਖਿਆ ਹੈ। ਇਸ ਵਿਚ ਦੱਸਿਆ ਗਿਆ ਹੈ ਕਿ ਸਿੱਖ ਕਿਸ ਤਰ੍ਹਾਂ ਅਰਦਾਸ ਬੇਨਤੀ ਕਰਦੇ ਹਨ, ਕਿਸ ਤਰ੍ਹਾਂ ਨਾਲ ਗੁਰੂ ਜੀ ਦੇ ਉਠਾਏ ਹਰ ਸਵਾਲ ਦਾ ਜਵਾਬ ਦਿੰਦੇ ਹਨ। ਗੁਰਦੁਆਰਾ ਸਾਹਿਬਾਨ ਜਾਣ ਵੇਲੇ ਕਿਸ ਤਰ੍ਹਾਂ ਅਦਬ-ਸਤਿਕਾਰ ਰੱਖਿਆ ਜਾਂਦਾ ਹੈ। ਇਸ ਪੋਥੀ ਦੇ ਪਹਿਲੇ ੭੦ ਅਤੇ ੪੦੦ ਤੋਂ ਅੱਗੇ ਦੇ ਸਫੇ ਸਮੇਂ ਦੀ ਮਾਰ ਹੇਠ ਆ ਕੇ ਖਰਾਬ ਹੋ ਚੁੱਕੇ ਹਨ।

**ਸ੍ਰੋਤ ਪੁਸਤਕਾਂ:**


*੧. ਮੈਨੇਜਰ ਤਖਤ ਸ੍ਰੀ ਕੇਸਗੜ੍ਹ ਸਾਹਿਬ- ਅਨੰਦਪੁਰ ਸਾਹਿਬ ਤੇ ਕੀਰਤਪੁਰ ਸਾਹਿਬ ਦੇ ਗੁਰਦੁਆਰੇ*

*੨. ਡਾ. ਰਤਨ ਸਿੰਘ (ਜੱਗੀ)- ਸਿੱਖ ਪੰਥ ਵਿਸ਼ਵਕੋਸ਼*

*੩. ਡਾ. ਸਿਮਰਨ ਕੌਰ- ਪ੍ਰਸਿੱਧ ਸਿੱਖ ਬੀਬੀਆਂ*

*੪. ਡਾ. ਮਹਿੰਦਰ ਕੌਰ (ਗਿੱਲ)- ਤੂੰ ਸਤਵੰਤੀ ਤੂੰ ਪਰਧਾਨ*

*੫. ਭਾਈ ਕੇਸਰ ਸਿੰਘ (ਛਿੱਬਰ)- ਬੰਸਾਵਲੀਨਾਮਾ ਦਸਾਂ ਪਾਤਸ਼ਾਹੀਆਂ ਕਾ*

*੬. ਡਾ. ਨਰਿੰਦਰ ਕੌਰ (ਭਾਟੀਆ)- ਸ੍ਰੀ ਸਤਿਗੁਰੂ ਜੀ ਦੇ ਮੂੰਹ ਦੀਆਂ ਸਾਖੀਆਂ*

*੭. ਭਾਈ ਕਾਨ੍ਹ ਸਿੰਘ ਨਾਭਾ- ਮਹਾਨ ਕੋਸ਼*

# ਭਾਈ ਜੈ ਸਿੰਘ ਖਲਕਟ
# ਜਿਨ੍ਹਾਂ ਸਿੰਘਾਂ ਨੇ ਪੁੱਠੀਆਂ ਖੱਲਾਂ ਲੁਹਾਈਆਂ

*-ਪ੍ਰੋ. ਕਿਰਪਾਲ ਸਿੰਘ ਬਡੂੰਗਰ**

ਸਿੱਖ ਇਤਿਹਾਸ ਦੁਨੀਆ ਦੀਆਂ ਸਾਰੀਆਂ ਕੌਮਾਂ, ਧਰਮਾਂ ਅਤੇ ਦੇਸ਼ਾਂ ਦੇ ਲੋਕਾਂ ਦੇ ਇਤਿਹਾਸ ਨਾਲੋਂ ਨਿਵੇਕਲਾ, ਵਿਲੱਖਣ, ਅਸਚਰਜਮਈ, ਲਾ-ਮਿਸਾਲ ਅਤੇ ਹੈਰਤਅੰਗੇਜ਼ ਹੈ। ਗੁਰੂ ਸਾਹਿਬਾਨ, ਗੁਰਸਿੱਖ ਯੋਧਿਆਂ, ਅਣਖੀ ਸੂਰਬੀਰਾਂ, ਮਹਾਨ ਵਿਰਾਂਗਣਾਂ, ਕੁਰਬਾਨੀ ਦੇ ਮੁਜੱਸਮਿਆਂ, ਮਹਾਨ ਅਤੇ ਅਲੌਕਿਕ ਸ਼ਹੀਦ ਸਿੰਘਾਂ, ਸਿੰਘਣੀਆਂ ਅਤੇ ਭੁਝੰਗੀਆਂ ਦਾ ਉਮਰ ਵਿਚ ਸਾਰੀਆਂ ਕੌਮਾਂ ਤੋਂ ਛੋਟੀ, ਪਰੰਤੂ ਮਨੁੱਖੀ ਅਕਲ ਨੂੰ ਹੈਰਾਨ ਕਰ ਦੇਣ ਵਾਲੇ ਬੇ-ਮਿਸਾਲ ਕਾਰਨਾਮਿਆਂ ਕਾਰਨ ਉਚਤਮ ਅਤੇ ਸ਼ਾਨਾਂਮੱਤਾ ਇਤਿਹਾਸ ਹੈ ਜਿਸ ਦੇ ਮਹੱਤਵਪੂਰਨ ਪਹਿਲੂਆਂ ਨੂੰ ਹਰ ਗੁਰਸਿੱਖ ਸਵੇਰੇ-ਸ਼ਾਮ ਅਰਦਾਸ ਦੌਰਾਨ ਯਾਦ ਕਰਦਾ ਹੈ ਅਤੇ ਉਨ੍ਹਾਂ ਮਹਾਨ ਸ਼ਹੀਦਾਂ ਦਾ ਧਿਆਨ ਧਰਦਾ ਹੈ। ਗੁਰਮਤਿ ਵਿਚਾਰਧਾਰਾ 'ਅਪਨਾ ਬਿਗਾਰਿ ਬਿਰਾਂਨਾ ਸਾਂਢੈ' ਹੱਕ-ਸੱਚ ਲਈ ਧਰਮ-ਯੁੱਧ ਕਰਨ, ਪਰਉਪਕਾਰ, ਤਿਆਗ ਅਤੇ ਕੁਰਬਾਨੀ ਦੀ ਮਹਾਨ ਫ਼ਿਲਾਸਫ਼ੀ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਮਨੁੱਖਤਾ ਵਿਚ ਹੋ ਰਹੇ ਅਧਰਮ, ਜਬਰ, ਜ਼ੁਲਮ, ਧੱਕੇਸ਼ਾਹੀ, ਅੱਤਿਆਚਾਰ, ਬੇ-ਇਨਸਾਫ਼ੀ ਅਤੇ ਅੰਨ੍ਹੀ ਲੁੱਟ-ਖਸੁੱਟ ਵਿਰੁੱਧ ਜੂਝਣ ਲਈ ਇਉਂ ਪ੍ਰੇਰਿਆ :

*ਜਉ ਤਉ ਪ੍ਰੇਮ ਖੇਲਣ ਕਾ ਚਾਉ॥*
*ਸਿਰੁ ਧਰਿ ਤਲੀ ਗਲੀ ਮੇਰੀ ਆਉ॥* *(ਪੰਨਾ ੧੪੧੨)*

ਇਸ ਮਾਰਗ ਦੇ ਪਾਂਧੀ ਲਈ ਪਾਤਸ਼ਾਹ ਨੇ ਸ਼ਰਤ ਇਹ ਰੱਖੀ:

*ਇਤੁ ਮਾਰਗਿ ਪੈਰੁ ਧਰੀਜੈ॥ ਸਿਰੁ ਦੀਜੈ ਕਾਣਿ ਨ ਕੀਜੈ॥* *(ਪੰਨਾ ੧੪੧੨)*

ਇਸ ਵਿਚਾਰਧਾਰਾ ਨੂੰ ਲੋਕਾਂ ਸਾਹਮਣੇ ਅਮਲੀ ਰੂਪ ਵਿਚ ਪ੍ਰਗਟ ਕਰਨ ਹਿਤ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਬਾਬਰੀ ਜਬਰ, ਜ਼ੁਲਮ, ਅੱਤਿਆਚਾਰ, ਬੇ-ਇਨਸਾਫ਼ੀ, ਲੁੱਟ-ਖਸੁੱਟ ਅਤੇ ਰਾਜਕੀ ਧੱਕੇ ਵਿਰੁੱਧ ਅਵਾਜ਼ ਬੁਲੰਦ ਕੀਤੀ। ਬਾਬਰ ਨੂੰ ਜਾਬਰ ਕਿਹਾ। ਭਾਰਤ ਉੱਤੇ ਉਸ ਦੇ ਹਮਲੇ ਦਾ ਡੱਟ ਕੇ ਵਿਰੋਧ ਕੀਤਾ। ਐਮਨਾਬਾਦ ਦੇ ਕਤਲੇਆਮ ਦੀ ਸਖ਼ਤ ਆਲੋਚਨਾ ਕਰਦਿਆਂ ਮੁਗਲਾਂ ਨੂੰ ਜਮ ਗਰਦਾਨਿਆ ਅਤੇ ਪਰਮਾਤਮਾ ਨੂੰ ਵੀ ਉਲਾਂਭਾ ਦਿੱਤਾ। ਗੁਰੂ ਜੀ ਨੇ ਫੁਰਮਾਇਆ :

*ਆਪੈ ਦੋਸੁ ਨ ਦੇਈ ਕਰਤਾ ਜਮੁ ਕਰਿ ਮੁਗਲੁ ਚੜਾਇਆ॥*
*ਏਤੀ ਮਾਰ ਪਈ ਕਰਲਾਣੇ ਤੈਂ ਕੀ ਦਰਦੁ ਨ ਆਇਆ॥* *(ਪੰਨਾ ੩੬੦)*

---

** ਸਾਬਕਾ ਪ੍ਰਧਾਨ, ਸ਼੍ਰੋ. ਗੁ. ਪ੍ਰ. ਕਮੇਟੀ, ਸ੍ਰੀ ਅੰਮ੍ਰਿਤਸਰ। ਮੋ: ੯੯੧੫੮-੦੫੧੦੦*

ਬਾਬਰ ਦੀਆਂ ਜੇਲ੍ਹਾਂ ਕੱਟੀਆਂ, ਚੱਕੀਆਂ ਪੀਸੀਆਂ। ਇਸ ਤਰ੍ਹਾਂ ਕਰ ਕੇ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਲੋਕਾਂ ਨੂੰ *"ਭੈ ਕਾਹੂ ਕਉ ਦੇਤ ਨਹਿ ਨਹਿ ਭੈ ਮਾਨਤ ਆਨ"* ਦਾ ਰਸਤਾ ਦ੍ਰਿੜ੍ਹ ਕਰਾਇਆ। ਇਸੇ ਤਰ੍ਹਾਂ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਤੱਤੀਆਂ ਤਵੀਆਂ ਉੱਤੇ ਬੈਠ *"ਤੇਰਾ ਕੀਆ ਮੀਠਾ ਲਾਗੈ॥ ਹਰਿ ਨਾਮੁ ਪਦਾਰਥੁ ਨਾਨਕੁ ਮਾਂਗੈ"* ਨੂੰ ਚਿਤਵਦਿਆਂ *"ਤਪਤਿ ਮਾਹਿ ਠਾਢਿ ਵਰਤਾਈ"* ਦਾ ਭਾਣਾ ਵਰਤਾਇਆ ਅਤੇ ਅਡੋਲ-ਚਿਤ ਰਹਿੰਦਿਆਂ ਸ਼ਹੀਦੀ ਪਾ ਲਈ। ਦੂਸਰਿਆਂ ਦੇ ਧਰਮ ਨੂੰ ਬਚਾਉਣ ਹਿਤ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਨੇ ਦੁਨੀਆ ਵਿਚ ਇਕ ਅਨੋਖੀ ਮਿਸਾਲ ਕਾਇਮ ਕਰ ਦਿੱਤੀ। *"ਤਿਲਕ ਜੰਞੂ ਰਾਖਾ ਪ੍ਰਭ ਤਾਕਾ॥ ਕੀਨੋ ਬਡੋ ਕਲੂ ਮਹਿ ਸਾਕਾ॥"* ਹਾਲਾਂ ਕਿ ਤਿਲਕ-ਜੰਞੂ ਨੂੰ ਤਾਂ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਮਾਨਤਾ ਹੀ ਨਹੀਂ ਸੀ ਦਿੱਤੀ। ਪ੍ਰੰਤੂ ਕਿਸੇ ਨੂੰ ਧਰਮ ਦੇ ਆਧਾਰ ਉੱਤੇ ਤਸੀਹੇ ਦੇਣੇ, ਤਸ਼ੱਦਦ ਕਰਨਾ, ਜ਼ੋਰ-ਜਬਰੀ ਧਰਮ-ਤਬਦੀਲੀ ਕਰਾਉਣਾ ਅਤੇ ਕਤਲੇਆਮ ਕਰਨਾ ਕੁਦਰਤੀ ਨਿਯਮਾਂ ਵਿਰੁੱਧ ਸੀ ਜਿਸ ਕਰਕੇ ਗੁਰੂ ਸਾਹਿਬ ਨੇ ਡੱਟ ਕੇ ਵਿਰੋਧ ਕੀਤਾ ਅਤੇ ਸ਼ਾਂਤ-ਚਿਤ ਸ਼ਹੀਦੀ ਪਾ ਲਈ ਅਤੇ ਹਿੰਦੂ ਧਰਮ ਦੀ ਰਾਖੀ ਹਿਤ ਆਪਣਾ ਮਹਾਨ ਬਲੀਦਾਨ ਦੇ ਦਿੱਤਾ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਤਾਂ ਆਪਣਾ ਸਰਬੰਸ ਹੀ ਕੁਰਬਾਨ ਕਰ ਦਿੱਤਾ। ਇਸ ਪਿੱਛੋਂ ਸਿੰਘਾਂ, ਸਿੰਘਣੀਆਂ ਅਤੇ ਭੁਝੰਗੀਆਂ ਦੀਆਂ ਅਨੇਕਾਂ ਸ਼ਹੀਦੀਆਂ ਹੋਈਆਂ ਜਿਨ੍ਹਾਂ ਨੂੰ ਪੂਰੀ ਸ਼ਰਧਾ, ਸਤਿਕਾਰ ਅਤੇ ਨਿਮਰਤਾ ਸਹਿਤ ਹਰ ਰੋਜ਼ ਦੋਨੋਂ ਸਮੇਂ ਅਰਦਾਸ ਵਿਚ ਇਕ-ਮਨ ਇਕ-ਚਿਤ ਹੋ ਕੇ ਯਾਦ ਕਰਦੇ ਹਾਂ। ਇਸ ਲੇਖ ਵਿਚ ਭਾਈ ਜੈ ਸਿੰਘ ਪਿੰਡ ਬਾਰਨ ਜ਼ਿਲ੍ਹਾ ਪਟਿਆਲਾ ਬਾਰੇ ਵਿਚਾਰ ਕਰ ਰਹੇ ਹਾਂ।

ਦੁਨੀਆ ਦੇ ਇਤਿਹਾਸ ਵਿਚ ਚਾਰ ਅਜਿਹੇ ਸ਼ਹੀਦ ਹੋਏ ਹਨ ਜਿਨ੍ਹਾਂ ਨੂੰ ਸਮੇਂ ਦੀਆਂ ਸਰਕਾਰਾਂ ਨੇ ਪੁੱਠੀ ਖੱਲ ਲਾਹ ਕੇ ਸ਼ਹੀਦ ਕੀਤਾ। ਪਹਿਲਾ ਸ਼ਹੀਦ ਸ਼ਮਸ ਤਬਰੇਜ਼ ਜਿਸ ਦਾ ਪੂਰਾ ਨਾਮ ਮਖਦੂਮ ਸ਼ਾਹ ਸ਼ਮਸੁਦੀਨ ਸੀ। ਇਹ ਗਜ਼ਨੀ ਦੇ ਇਲਾਕੇ ਸਬਜ਼ਾਰ ਦੇ ਵਸਨੀਕ ਸਨ। ਇੱਥੋਂ ਇਹ ਉਦੋਂ ਦੇ ਭਾਰਤੀ ਸ਼ਹਿਰ ਮੁਲਤਾਨ ਵਿਚ ਵੱਸੇ। ਇਹ ਸੂਫੀ ਫ਼ਕੀਰ ਭਜਨ-ਬੰਦਗੀ ਕਰਨ ਵਾਲੇ ਸਨ। ਮਜ਼ਹਬੀ ਮੌਲਾਣਿਆਂ ਨੇ ਮੁਲਤਾਨ ਦੇ ਹਾਕਮ ਨੂੰ ਸ਼ਿਕਾਇਤ ਕਰ ਦਿੱਤੀ ਕਿ ਸ਼ਮਸੁਦੀਨ 'ਅੱਨ ਅੱਲ ਹੱਕ' ਆਖਦਾ ਹੈ ਜਿਸ ਕਾਰਨ ਸਮੇਂ ਦੇ ਹਾਕਮ ਦੇ ਹੁਕਮ ਨਾਲ ਇਨ੍ਹਾਂ ਦੀ ਪੁੱਠੀ ਖੱਲ ਲਾਹ ਕੇ ਸ਼ਹੀਦ ਕਰ ਦਿੱਤਾ।

ਦੂਸਰੇ ਸ਼ਹੀਦ ਸ਼ਮਸੁਦੀਨ ਮੁਹੰਮਦ ਹੋਏ ਹਨ ਜੋ ਤਰਬੇਜ਼ ਦੇ ਵਸਨੀਕ ਸਨ। ਇਹ ਖੁਦਾ-ਪ੍ਰਸਤ ਸੰਤ ਸਨ। ਕਿਹਾ ਜਾਂਦਾ ਹੈ ਕਿ ਇਕ ਦਿਨ ਇਨ੍ਹਾਂ ਨੇ ਕਰਾਮਾਤੀ ਢੰਗ ਰਾਹੀਂ ਇਕ ਮੁਰਦੇ ਨੂੰ ਆਦੇਸ਼ ਕਰਕੇ ਖੜ੍ਹਾ ਕਰ ਦਿੱਤਾ ਅਤੇ ਮੁਰਦਾ ਜਿਊਂਦਾ ਹੋ ਗਿਆ। ਇਸ ਅਪਰਾਧ ਕਾਰਨ ਵਕਤ ਦੇ ਹਾਕਮ ਅਲਾਉਦੀਨ ਮੁਹੰਮਦ ਨੇ ਇਨ੍ਹਾਂ

ਦੀ ਪੁੱਠੀ ਖੱਲ ਉਤਾਰਨ ਦਾ ਹੁਕਮ ਦਿੱਤਾ। ਹੁਕਮ ਦੀ ਤਾਮੀਲ ਕਰਦਿਆਂ ਪੁੱਠੀ ਖੱਲ ਲਾਹ ਕੇ ਇਨ੍ਹਾਂ ਨੂੰ ਖੂਹ ਵਿਚ ਸੁੱਟ ਦਿੱਤਾ। ਪ੍ਰਸਿੱਧ ਕਵੀ ਮੌਲਾਨਾ ਰੂਮੀ ਇਸੇ ਸੰਤ ਦਾ ਚੇਲਾ ਸੀ। (ਮਹਾਨ ਕੋਸ਼, ਸਫ਼ਾ ੧੫੮)

ਤੀਸਰਾ ਮਹਾਨ ਸ਼ਹੀਦ ਭਾਈ ਗੁਲਜ਼ਾਰ ਸਿੰਘ ਹੋਇਆ ਹੈ ਜਿਨ੍ਹਾਂ ਨੂੰ ਭਾਈ ਮਨੀ ਸਿੰਘ ਜੀ ਦੀ ਸ਼ਹੀਦੀ ਉਪਰੰਤ ਹੋਰ ਕਈ ਸਿੰਘਾਂ ਸਮੇਤ ਪੁੱਠੀ ਖੱਲ ਲਾਹ ਕੇ ਸ਼ਹੀਦ ਕੀਤਾ ਗਿਆ। ਇਨ੍ਹਾਂ ਸ਼ਹੀਦੀਆਂ ਬਾਰੇ ਇਉਂ ਬਿਆਨ ਕੀਤਾ ਗਿਆ ਹੈ:

*ਪਹਿਲੇ ਮਨੀ ਸਿੰਘ ਕੇ ਤਾਈਂ, ਕਾਜ਼ੀ ਫਤਵਾ ਦੀਏ ਸੁਣਾਈ।*
*ਤਿਸੇ ਗੈਰਮ ਜਲਾਦਿ ਆਇ, ਬੰਦ ਬੰਦ ਦੀਏ ਜੁਦਾ ਕਰਾਏ।*
*ਪੀਛੇ ਸਿੰਘ ਗੁਲਜਾਰੇ ਕੇਰੀ, ਪੁਠੀ ਖੱਲ ਲਾਹੀ ਬਿਨ ਦੇਰੀ।*

ਚੌਥੇ ਲਾਸਾਨੀ ਸ਼ਹੀਦ ਹੋਏ ਹਨ ਭਾਈ ਜੈ ਸਿੰਘ ਜੀ ਵਾਸੀ ਪਿੰਡ ਬਾਰਨ ਨੇੜੇ ਪਟਿਆਲਾ। ਇਸ ਪਿੰਡ ਦਾ ਨਾਮ ਉਸ ਸਮੇਂ ਮੁਗ਼ਲਮਾਜਰਾ ਸੀ। ਇੱਥੇ ਜ਼ਿਆਦਾ ਵੱਸੋਂ ਮੁਗ਼ਲਾਂ ਅਰਥਾਤ ਮੁਸਲਮਾਨਾਂ ਦੀ ਸੀ। ਕੁਝ ਘਰ ਰਾਮਦਾਸੀਏ ਸਿੰਘਾਂ ਦੇ ਸਨ ਅਤੇ ਭਾਈ ਜੈ ਸਿੰਘ ਦਾ ਸੰਬੰਧ ਵੀ ਗੁਰਸਿੱਖ ਰਾਮਦਾਸੀਏ ਪਰਵਾਰ ਨਾਲ ਸੀ। ਆਪ ਦਾ ਸਾਰਾ ਪਰਵਾਰ ਅੰਮ੍ਰਿਤਧਾਰੀ ਪੂਰਨ ਗੁਰਸਿੱਖ ਕਿਰਤੀ ਪਰਵਾਰ ਸੀ। ਭਾਈ ਜੈ ਸਿੰਘ ਨੇ ਸਮੇਤ ਪਰਵਾਰ ਸ਼ਹੀਦੀ ਦੇ ਕੇ ਸਿੱਖੀ-ਸਿਦਕ, ਦ੍ਰਿੜ੍ਹਤਾ ਤੇ ਅਡੋਲਤਾ ਦਰਸਾਉਂਦਿਆਂ ਕਥਨੀ ਅਤੇ ਕਰਨੀ ਦੇ ਪੂਰੇ-ਸੂਰੇ ਹੋਣ ਦਾ ਸਬੂਤ ਦਿੱਤਾ। ਇਕ ਕਵੀ ਨੇ ਇਸ ਬਾਰੇ ਇਉਂ ਬਿਆਨ ਕੀਤਾ ਹੈ:

*ਧੰਨ ਉਨ ਸਿੰਘਨ ਕੇ ਜਿਨ ਕਰ ਸਾਕਾ ਤਜੇ ਪਰਾਨ।*
*ਰਹੇ ਨਾਮ ਇਸ ਕਰਮ ਕਾ ਹੈ ਜੱਗ ਆਵਨ ਜਾਨ।*
*ਸ਼ਹੀਦ ਜੈ ਸਿੰਘ ਖਲਕੱਟ ਹੁਏ ਵੋਹ ਹੈਂ ਮਹਾਂ ਮਹਾਨ।*

ਮਹਾਨ ਸ਼ਹੀਦੀ ਦੇ ਕੇ ਭਾਈ ਜੈ ਸਿੰਘ ਜੀ ਨੇ ਧਰਮ ਉੱਤੇ ਪੂਰਾ ਪਹਿਰਾ ਦਿੱਤਾ ਅਤੇ ਭਗਤ ਕਬੀਰ ਜੀ ਦੇ ਮਹਾਨ ਉਪਦੇਸ਼ ਨੂੰ ਜਗਤ ਸਾਹਮਣੇ ਅਮਲੀ ਰੂਪ ਵਿਚ ਨਿਭਾਇਆ। ਭਗਤ ਕਬੀਰ ਜੀ ਦਾ ਫੁਰਮਾਨ ਹੈ:

*ਸੂਰਾ ਸੋ ਪਹਿਚਾਨੀਐ ਜੁ ਲਰੈ ਦੀਨ ਕੇ ਹੇਤ॥*
*ਪੁਰਜਾ ਪੁਰਜਾ ਕਟਿ ਮਰੈ ਕਬਹੂ ਨ ਛਾਡੈ ਖੇਤੁ॥* *(ਪੰਨਾ ੧੧੦੫)*

ਭਾਈ ਜੈ ਸਿੰਘ ਜੀ ਦੇ ਪਿਤਾ ਜੀ ਨੇ ਦਸਮੇਸ਼ ਗੁਰੂ ਜੀ ਪਾਸੋਂ ਅੰਮ੍ਰਿਤ ਪਾਨ ਕੀਤਾ ਸੀ। ਭਾਈ ਜੈ ਸਿੰਘ ਵੀ ਬਚਪਨ ਤੋਂ ਹੀ ਆਪਣੇ ਪਿਤਾ ਜੀ ਨਾਲ ਸ੍ਰੀ ਅਨੰਦਪੁਰ ਸਾਹਿਬ ਜਾਣ ਲੱਗੇ। ਭਾਈ ਜੈ ਸਿੰਘ ਗੁਰਮਤਿ ਦੇ ਧਾਰਨੀ, ਗੁਰੂ-ਘਰ ਪ੍ਰਤੀ ਪੂਰੇ ਸਮਰਪਿਤ, ਗੁਰਬਾਣੀ ਦੇ ਰੰਗ ਵਿਚ ਰੰਗੇ, ਰਹਿਤਵਾਨ ਅਤੇ ਤਿਆਗ ਦੀ ਮੂਰਤ ਅੰਮ੍ਰਿਤਧਾਰੀ ਪੂਰਨ ਗੁਰਸਿੱਖ ਸਨ। ਆਪ ਸੱਚੀ-ਸੁੱਚੀ ਕਿਰਤ ਕਰ ਕੇ ਸਤਿਗੁਰਾਂ ਨਮਿਤ ਦਸਵੰਧ ਕੱਢਦਿਆਂ ਆਪਣੇ ਪਰਵਾਰ ਦਾ ਨਿਰਬਾਹ ਕਰਦੇ ਸਨ।

ਭਾਈ ਸਾਹਿਬ ਦੇ ਦੋ ਪੁੱਤਰ ਸਨ— ਭਾਈ ਕੜਾਕਾ ਸਿੰਘ ਅਤੇ ਭਾਈ ਖੜਕ ਸਿੰਘ। ਆਪ ਦੀ ਧਰਮ ਪਤਨੀ ਦਾ ਨਾਮ ਬੀਬੀ ਧੰਨ ਕੌਰ ਸੀ। ਭਾਈ ਜੈ ਸਿੰਘ ਨੂੰ ਦਸਮੇਸ਼ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਸੰਗਤ ਮਾਣਨ ਦਾ ਸੁਭਾਗ ਪ੍ਰਾਪਤ ਹੁੰਦਾ ਰਿਹਾ ਸੀ, ਉਨ੍ਹਾਂ ਨੇ ਆਪਣੇ ਦੋਹਾਂ ਪੁੱਤਰਾਂ ਨੂੰ ਦਸਮੇਸ਼ ਜੀ ਬਾਰੇ ਕਥਾਵਾਂ ਸੁਣਾ-ਸੁਣਾ ਕੇ ਦੋਹਾਂ ਅੰਦਰ ਪੂਰਾ ਖਾਲਸਾਈ ਜੋਸ਼ ਅਤੇ ਜਜ਼ਬਾ ਭਰ ਦਿੱਤਾ ਸੀ। ਦੋਵੇਂ ਹੀ ਅੰਮ੍ਰਿਤਧਾਰੀ, ਨਿਤਨੇਮੀ, ਅਚਾਰ-ਵਿਹਾਰ ਤੇ ਵਿਚਾਰ ਦੇ ਪੂਰੇ-ਸੂਰੇ ਰਹਿਤਵਾਨ ਖਾਲਸੇ ਸਨ। ਦਸਮ ਪਾਤਸ਼ਾਹ ਦਾ ਫੁਰਮਾਨ *"ਇਨ ਗਰੀਬ ਸਿਖਨ ਕਉ ਦੇਊਂ ਪਾਤਸ਼ਾਹੀ॥ ਯਹ ਯਾਦ ਕਰੇਂ ਹਮਰੀ ਗੁਰਿਆਈ॥"* ਦੋਹਾਂ ਪੁੱਤਰਾਂ ਨੂੰ ਸੁਣਾ ਕੇ ਉਨ੍ਹਾਂ ਅੰਦਰ ਨਿਤ ਨਵਾਂ ਜੋਸ਼, ਜਜ਼ਬਾ, ਗੁਰੂ ਵਿਚ ਵਿਸ਼ਵਾਸ ਅਤੇ ਦ੍ਰਿੜ੍ਹਤਾ ਭਰਦੇ।

ਦਿੱਲੀ ਦੇ ਬਾਦਸ਼ਾਹ ਮੁਹੰਮਦ ਸ਼ਾਹ ਰੰਗੀਲੇ ਦੀ ਮੌਤ ਅਤੇ ਵਜ਼ੀਰ ਕਰਮ ਦੀਨ ਦੇ ਮਾਰੇ ਜਾਣ ਦੀ ਖ਼ਬਰ ਸੁਣਦਿਆਂ ਹੀ ਅਹਿਮਦ ਸ਼ਾਹ ਅਬਦਾਲੀ ਨੇ ਅਫ਼ਗਾਨਿਸਤਾਨ ਤੋਂ ਦਿੱਲੀ ਦੇ ਤਖ਼ਤ ਉੱਤੇ ਕਬਜ਼ਾ ਕਰਨ ਦੀ ਨੀਯਤ ਨਾਲ ਗਿਲਜਿਆਂ, ਗਾਜ਼ੀਆਂ ਅਤੇ ਜਹਾਦੀਆਂ ਦੀ ਫੌਜ ਲੈ ਕੇ ਸੰਨ ੧੭੫੩ ਵਿਚ ਭਾਰਤ ਉੱਤੇ ਦੂਜਾ ਹਮਲਾ ਕਰ ਦਿੱਤਾ। ਇਸ ਤਰ੍ਹਾਂ ਪਹਿਲਾਂ ਲਾਹੌਰ ਅਤੇ ਫਿਰ ਸਰਹਿੰਦ ਉੱਤੇ ਕਬਜ਼ਾ ਕਰ ਲਿਆ। ਅਬਦਾਲੀ ਨੇ ਆਪਣੇ ਜਰਨੈਲ ਅਬਦੁਸ ਸਮੁਦ ਖਾਨ ਨੂੰ ਸਰਹਿੰਦ ਦਾ ਫੌਜਦਾਰ ਨਿਯੁਕਤ ਕਰ ਦਿੱਤਾ। ਅਬਦੁਸ ਸਮੁਦ ਖਾਨ ਅਤਿ ਦਰਜੇ ਦਾ ਜਨੂੰਨੀ, ਜ਼ਾਲਮ ਅਤੇ ਨਿਰਦਈ ਹਾਕਮ ਸੀ। ਇਸ ਦੀਆਂ ਜ਼ਾਲਮਾਨਾਂ ਕਰਤੂਤਾਂ ਅਤੇ ਰਾਜਕੀ ਅੱਤਿਆਚਾਰਾਂ ਤੋਂ ਤੰਗ ਆ ਕੇ ਬਹੁਤ ਸਾਰੇ ਹਿੰਦੂ ਸਰਹਿੰਦ ਛੱਡ ਕੇ ਦੁਰੇਡੇ ਜਾ ਵੱਸੇ। ਸਿੱਖਾਂ ਨੂੰ ਵੀ ਇਸ ਨੇ ਆਪਣੇ ਜ਼ੁਲਮ ਦਾ ਨਿਸ਼ਾਨਾ ਬਣਾਇਆ। ਉਪਰੰਤ ਇਹ ਜ਼ਾਲਮ ਸਰਹਿੰਦ ਦਾ ਸੂਬੇਦਾਰ ਬਣ ਗਿਆ। ਚੇਤ ਸੁਦੀ ਦਸਵੀਂ ਸੰਨ ੧੭੫੩ ਨੂੰ ਇਹ ਆਪਣੇ ਕੋਤਵਾਲ ਨਿਜ਼ਾਮਉਦੀਨ ਨੂੰ ਨਾਲ ਲੈ ਕੇ ਹਿੰਦੂਆਂ ਅਤੇ ਸਿੱਖਾਂ ਦੀ ਕਤਲੋਗਾਰਦ ਕਰਦਾ ਮੁਗ਼ਲਮਾਜਰਾ ਪਿੰਡ ਪੁੱਜ ਗਿਆ। ਆਰਜ਼ੀ ਕਚਹਿਰੀ ਲਾ ਲਈ ਅਤੇ ਹੁਕਮ ਕੀਤਾ ਕਿ ਜੇਕਰ ਪਿੰਡ ਵਿਚ ਕੋਈ ਸਿੱਖ ਹੋਵੇ ਤਾਂ ਉਸ ਨੂੰ ਸੂਬੇਦਾਰ ਦੀ ਕਚਹਿਰੀ ਵਿਚ ਪੇਸ਼ ਕੀਤਾ ਜਾਵੇ। ਭਾਈ ਜੈ ਸਿੰਘ ਆਪਣੇ ਖੂਹ ਉੱਤੇ ਆਪਣੀ ਕਿਰਤ ਵਿਚ ਰੁੱਝੇ ਹੋਏ ਸਨ। ਪਠਾਨ ਸਿਪਾਹੀਆਂ ਨੇ ਭਾਈ ਸਾਹਿਬ ਨੂੰ ਪਕੜ ਕੇ ਸੂਬੇਦਾਰ ਦੇ ਪੇਸ਼ ਕਰ ਦਿੱਤਾ। ਅਬਦੁਸ ਸਮੁਦ ਖਾਨ ਅੰਮ੍ਰਿਤਧਾਰੀ ਸਿੰਘ ਨੂੰ ਵੇਖ ਕੇ ਖਿੜਖਿੜਾ ਕੇ ਹੱਸਿਆ ਅਤੇ ਫਿਰ ਪੂਰੇ ਰੋਹਬ ਅਤੇ ਕ੍ਰੋਧ ਨਾਲ ਕੜਕਿਆ ਕਿ ਅਸੀਂ ਤੁਹਾਡੇ ਪਾਸੋਂ ਦੀ ਲੰਘ ਕੇ ਆਏ ਤਾਂ ਤੁਸੀਂ ਸਾਨੂੰ ਸਲਾਮ ਕਿਉਂ ਨਹੀਂ ਕੀਤੀ। ਭਾਈ ਸਾਹਿਬ ਨੇ ਉੱਤਰ ਦਿੱਤਾ ਕਿ ਉਨ੍ਹਾਂ ਨੂੰ ਤਾਂ ਫੌਜ ਦੇ ਲੰਘਣ ਦਾ ਪਤਾ ਹੀ ਨਹੀਂ ਲੱਗਾ ਕਿਉਂਕਿ ਉਹ ਤਾਂ ਆਪਣੀ ਕਿਰਤ ਦੇ ਨਾਲ-ਨਾਲ ਬਾਣੀ ਪੜ੍ਹਨ ਵਿਚ ਲੀਨ ਸਨ। ਭਾਈ ਸਾਹਿਬ ਨੇ ਕਿਹਾ ਕਿ ਜਦੋਂ ਕੋਈ ਸਿੱਖ ਇਕ-ਮਨ ਇਕ-ਚਿਤ ਹੋ ਕੇ ਆਪਣੇ ਗੁਰੂ

ਦੇ ਚਰਨਾਂ ਨਾਲ ਜੁੜਦਾ ਹੈ ਤਾਂ ਉਸ ਨੂੰ ਆਪਣੇ ਆਲੇ-ਦੁਆਲੇ ਦੀ ਸੋਝੀ ਨਹੀਂ ਰਹਿੰਦੀ। ਇਸ 'ਤੇ ਸੂਬੇਦਾਰ ਨੇ ਹਕੂਮਤੀ ਹੰਕਾਰ ਵਿਚ ਕਿਹਾ ਕਿ ਚੰਗਾ, ਮੈਂ ਪਟਿਆਲੇ ਜਾ ਕੇ ਤੇਰੀ ਤੇਰੇ ਗੁਰੂ-ਚਰਨਾਂ ਨਾਲ ਜੁੜੀ ਬਿਰਤੀ ਵੇਖਾਂਗਾ ਅਤੇ ਤੈਨੂੰ ਸਮੇਤ ਪਰਵਾਰ ਸਜ਼ਾ ਦਿਆਂਗਾ। ਪਹਿਲਾਂ ਤੂੰ ਮੇਰਾ ਇਹ ਥੋੜ੍ਹਾ ਸਾਮਾਨ-ਅਸਬਾਬ ਸਿਰ ਉੱਤੇ ਚੁੱਕ ਕੇ ਪਟਿਆਲੇ ਪਹੁੰਚਾ। ਉਨ੍ਹਾਂ ਦਿਨਾਂ ਵਿਚ ਆਵਾਜਾਈ ਅਤੇ ਢੋਆ-ਢੁਆਈ ਦੇ ਸਾਧਨ ਇਸ ਤਰ੍ਹਾਂ ਦੇ ਹੀ ਹੁੰਦੇ ਸਨ। ਕੋਤਵਾਲ ਨਿਜ਼ਾਮਉਦੀਨ ਨੂੰ ਹੁਕਮ ਦੀ ਤਾਮੀਲ ਕਰਾਉਣ ਦਾ ਆਦੇਸ਼ ਹੋਇਆ। ਭਾਈ ਜੈ ਸਿੰਘ ਨੇ ਪੁੱਛਿਆ ਕਿ ਪਹਿਲਾਂ ਇਹ ਦੱਸੋ ਕਿ ਇਸ ਅਸਬਾਬ ਬੋਝੇ ਵਿਚ ਹੈ ਕੀ? ਉਨ੍ਹਾਂ ਕਿਹਾ ਕਿ ਮੈਂ ਇਕ ਅੰਮ੍ਰਿਤਧਾਰੀ ਸਿੱਖ ਹਾਂ, ਐਸਾ ਨਾ ਹੋਵੇ ਕਿ ਕੋਈ ਇਤਰਾਜ਼ਯੋਗ ਸਾਮਾਨ ਸਿਰ ਉੱਤੇ ਚੁੱਕਣ ਨਾਲ ਮੇਰੇ ਧਰਮ ਨੂੰ ਆਂਚ ਆਵੇ। ਕੋਤਵਾਲ ਭਾਈ ਸਾਹਿਬ ਦਾ ਜਵਾਬ ਸੁਣ ਕੇ ਕੱਪੜਿਆਂ ਤੋਂ ਬਾਹਰ ਹੋ ਗਿਆ। ਅੱਗ-ਬਗੋਲਾ ਅਤੇ ਲਾਲ-ਪੀਲਾ ਹੋ ਕੇ ਬੋਲਿਆ ਕਿ ਤੈਨੂੰ ਇਹ ਪੁੱਛਣ ਦਾ ਅਧਿਕਾਰ ਨਹੀਂ ਹੈ। ਭਾਈ ਸਾਹਿਬ ਦੇ ਜ਼ਿੱਦ ਕਰਨ ਉੱਤੇ ਕੋਤਵਾਲ ਨੇ ਦੱਸਿਆ ਕਿ ਇਸ ਬੋਝੇ ਵਿਚ ਸੂਬੇਦਾਰ ਦਾ ਹੁੱਕਾ ਹੈ। ਭਾਈ ਸਾਹਿਬ ਨੇ ਪੂਰੇ ਸਹਿਜ ਪਰ ਦ੍ਰਿੜ੍ਹਤਾ ਨਾਲ ਕਿਹਾ ਕਿ ਜਿਨ੍ਹਾਂ ਕੇਸਾਂ ਵਿਚ ਦਸਮ ਪਾਤਸ਼ਾਹ ਦਾ ਅੰਮ੍ਰਿਤ ਚੋਇਆ ਹੋਇਆ ਹੈ, ਉਨ੍ਹਾਂ ਉੱਤੇ ਮੈਂ ਹੁੱਕਾ ਨਹੀਂ ਰੱਖਾਂਗਾ। ਜਵਾਬ ਸੁਣ ਕੇ ਕੋਤਵਾਲ ਦੇ ਸੱਤੀਂ ਕੱਪੜੀਂ ਅੱਗ ਲੱਗ ਗਈ ਅਤੇ ਹੁਕਮ ਦਿੱਤਾ ਕਿ ਇਸ ਦੀ ਛਮਕਾਂ ਮਾਰ-ਮਾਰ ਕੇ ਖਲੜੀ ਉਧੇੜ ਦਿਓ। ਜ਼ਾਲਮ ਸਿਪਾਹੀਆਂ ਨੇ ਭਾਈ ਸਾਹਿਬ ਨੂੰ ਢਾਹ ਲਿਆ ਅਤੇ ਛਮਕਾਂ ਮਾਰ-ਮਾਰ ਕੇ ਉਨ੍ਹਾਂ ਦਾ ਸਰੀਰ ਲਹੂ-ਲੁਹਾਨ ਕਰ ਦਿੱਤਾ। ਸੂਬੇਦਾਰ ਨੇ ਭਾਈ ਸਾਹਿਬ ਨੂੰ ਫਿਰ ਕਿਹਾ ਕਿ ਉਹ ਹੁੱਕਾ ਸਿਰ ਉੱਤੇ ਚੁੱਕਣ ਲਈ ਮੰਨ ਜਾਵੇ ਨਹੀਂ ਤਾਂ ਕਤਲ ਕਰ ਦਿੱਤਾ ਜਾਵੇਗਾ। ਭਾਈ ਸਾਹਿਬ ਨੂੰ ਮੌਤ ਦਾ ਡਰ ਨਹੀਂ ਸੀ। ਉਨ੍ਹਾਂ ਨੂੰ ਆਪਣੇ ਸਤਿਗੁਰਾਂ ਦਾ ਉਪਦੇਸ਼ ਦ੍ਰਿੜ੍ਹ ਸੀ। ਗੁਰੂ ਸਾਹਿਬ ਦਾ ਫੁਰਮਾਨ ਹੈ:

*ਮਰਣੁ ਮੁਣਸਾ ਸੂਰਿਆ ਹਕੁ ਹੈ ਜੋ ਹੋਇ ਮਰਨਿ ਪਰਵਾਣੋ॥*
*ਸੂਰੇ ਸੇਈ ਆਗੈ ਆਖੀਅਹਿ ਦਰਗਹ ਪਾਵਹਿ ਸਾਚੀ ਮਾਣੋ॥* *(ਪੰਨਾ ੫੭੯)*

ਭਾਈ ਸਾਹਿਬ ਨੇ ਪੂਰੀ ਦ੍ਰਿੜ੍ਹਤਾ ਨਾਲ ਜੁਆਬ ਦਿੱਤਾ ਕਿ ਉਨ੍ਹਾਂ ਨੇ ਆਪਣਾ ਤਨ, ਮਨ ਅਤੇ ਧਨ ਸਭ ਕੁਝ ਸਤਿਗੁਰਾਂ ਨੂੰ ਅਰਪਨ ਕੀਤਾ ਹੋਇਆ ਹੈ ਅਤੇ ਸਤਿਗੁਰਾਂ ਦੇ ਹੁਕਮ ਵਿਚ ਚੱਲਣ ਦਾ ਅਹਿਦ ਕੀਤਾ ਹੋਇਆ ਹੈ। ਉਹ ਸਤਿਗੁਰਾਂ ਦੇ ਹੁਕਮ ਦੀ ਅਦੂਲੀ ਨਹੀਂ ਕਰ ਸਕਦੇ। ਭਾਈ ਸਾਹਿਬ ਦੇ ਬੋਲ ਸਨ, "ਮੇਰੇ ਪ੍ਰਾਣਾਂ ਦੀ ਸਤਿਗੁਰਾਂ ਦੇ ਹੁਕਮ ਦੇ ਬਰਾਬਰ ਕੋਈ ਅਹਿਮੀਅਤ ਨਹੀਂ ਹੈ।" ਧੰਨ ਗੁਰ ਸਿੱਖੀ! ਭਾਈ ਸਾਹਿਬ ਨੇ ਦੱਸਿਆ ਕਿ ਸਤਿਗੁਰਾਂ ਦਾ ਉਪਦੇਸ਼ ਹੈ:

*ਕੁੱਠਾ, ਹੁੱਕਾ, ਚਰਸ, ਤੰਬਾਕੂ, ਗਾਂਜਾ, ਟੋਪੀ, ਤਾੜੀ, ਖਾਕੂ।*

*ਇਨ ਕੀ ਓਰ ਨ ਕਬਹੂੰ ਦੇਖੈ, ਰਹਿਤਵੰਤ ਸੋ ਸਿੰਘ ਵਸੇਖੈ।*

ਫਿਰ ਸੂਬੇਦਾਰ ਨੇ ਪੈਂਤੜਾ ਬਦਲਦਿਆਂ ਕਿਹਾ ਕਿ, ਸਿੱਖੀ ਵਿਚ ਕੀ ਪਿਆ ਹੈ? ਜਾਨ ਨਾ ਗੁਆ, ਅਸੀਂ ਤੈਨੂੰ ਰਾਜਸੀ ਸ਼ਕਤੀ ਅਤੇ ਧਨ-ਦੌਲਤ ਨਾਲ ਮਾਲਾ-ਮਾਲ ਕਰ ਦਿਆਂਗੇ ਜੇਕਰ ਤੂੰ ਦੀਨ ਮੁਹੰਮਦੀ ਕਬੂਲ ਕਰ ਲਵੇਂ। ਤੈਨੂੰ ਮੌਤ ਉਪਰੰਤ ਵੀ ਜੰਨਤ ਮਿਲੇਗੀ ਜਿੱਥੇ ਹੂਰਾਂ ਪਰੀਆਂ ਮਿਲਣਗੀਆਂ ਅਤੇ ਸਦਾ ਬਹਿਸ਼ਤ ਵਿਚ ਹੀ ਰਹੇਂਗਾ। ਪਰ ਭਾਈ ਸਾਹਿਬ ਦੇ ਸਾਹਮਣੇ ਭਗਤ ਕਬੀਰ ਜੀ ਦਾ ਉਪਦੇਸ਼ ਸੀ:

*ਕਵਨੁ ਨਰਕੁ ਕਿਆ ਸੁਰਗੁ ਬਿਚਾਰਾ ਸੰਤਨ ਦੋਊ ਰਾਦੇ॥* *(ਪੰਨਾ ੯੬੯)*

ਭਾਈ ਸਾਹਿਬ ਨੇ ਵਿੱਚੋਂ ਟੋਕ ਕੇ ਕਿਹਾ ਕਿ ਜੇਕਰ ਦੀਨ ਮੁਹੰਮਦੀ ਕਬੂਲ ਕਰਨ ਉਪਰੰਤ ਮੌਤ ਨਹੀਂ ਆਉਂਦੀ ਤਾਂ ਮੈਂ ਸੋਚ ਸਕਦਾ ਹਾਂ ਪਰੰਤੂ ਜਦੋਂ ਹਰ ਧਰਮ ਵਿਚ ਮੌਤ ਅਟੱਲ ਹੈ। ਮੌਤ ਦਾ ਸਮਾਂ ਸਥਾਨ ਅਤੇ ਕਾਰਨ ਨਿਸਚਿਤ ਹੈ। ਗੁਰਵਾਕ ਹੈ: *"ਮਰਣੁ ਲਿਖਾਇ ਮੰਡਲ ਮਹਿ ਆਏ॥"* ਤਾਂ ਫਿਰ ਮੈਂ ਆਪਣੇ ਗੁਰੂ ਤੋਂ ਬੇਮੁਖ ਕਿਉਂ ਹੋਵਾਂ? ਭਾਈ ਸਾਹਿਬ ਨੇ ਠੋਕ ਕੇ ਜੁਆਬ ਦਿੱਤਾ। ਆਪ ਅਰਦਾਸ ਵਿਚ ਲੀਨ ਹੋ ਗਏ ਕਿ ਹੇ ਸੱਚੇ ਪਾਤਸ਼ਾਹ! ਸੇਵਕ ਦੀ ਬਹੁੜੀ ਕਰੋ ਤਾਂ ਜੋ ਮੈਂ ਗੁਰਸਿੱਖੀ ਕੇਸਾਂ-ਸੁਆਸਾਂ ਨਾਲ ਨਿਭਾ ਸਕਾਂ। ਕਬੀਰ ਜੀ ਦਾ ਫੁਰਮਾਨ ਹੈ ਕਿ ਮਨੁ ਨ ਡਿਗੈ ਤਨੁ ਕਾਹੇ ਕਉ ਡਰਾਇ। ਭਾਈ ਸਾਹਿਬ ਦ੍ਰਿੜ੍ਹ ਅਤੇ ਅਡੋਲ ਸਨ। ਹਰ ਗੁਰਸਿੱਖ ਦੇ ਸਾਹਮਣੇ ਗੁਰ-ਉਪਦੇਸ਼ ਹੈ:

*ਪਹਿਲਾ ਮਰਣੁ ਕਬੂਲਿ ਜੀਵਣ ਕੀ ਛਡਿ ਆਸ॥*
*ਹੋਹੁ ਸਭਨਾ ਕੀ ਰੇਣੁਕਾ ਤਉ ਆਉ ਹਮਾਰੈ ਪਾਸਿ॥* *(ਪੰਨਾ ੧੧੦੨)*

ਸੂਬੇਦਾਰ ਨੇ ਬਹੁਤ ਲਾਲਚ ਅਤੇ ਡਰਾਵੇ ਦਿੱਤੇ ਪਰ ਭਾਈ ਸਾਹਿਬ ਪੂਰੀ ਤਰ੍ਹਾਂ ਦ੍ਰਿੜ੍ਹ ਅਤੇ ਅਡੋਲ ਰਹੇ। ਅੰਤ ਨੂੰ ਸੂਬੇਦਾਰ ਨੇ ਹੁਕਮ ਦਿੱਤਾ ਕਿ ਸਮਸ਼ਦੀਨ ਮੁਹੰਮਦ ਤਬਰੇਜ਼ ਦੀ ਤਰ੍ਹਾਂ ਇਸ ਨੂੰ ਪੁੱਠਾ ਟੰਗ ਕੇ ਪੁੱਠੀ ਖੱਲ ਲਾਹ ਕੇ ਕਤਲ ਕਰ ਦਿਓ। ਭਾਈ ਸਾਹਿਬ ਨੇ ਹੱਸ ਕੇ ਕਿਹਾ ਕਿ, ਇਸ ਤੋਂ ਚੰਗਾ ਸਮਾਂ ਮੇਰੇ ਲਈ ਹੋਰ ਕਦੋਂ ਹੋਵੇਗਾ ਜਦੋਂ ਮੈਂ ਆਪਣੇ ਸਤਿਗੁਰੂ ਦੇ ਦਰਸਾਏ ਮਾਰਗ ਉੱਤੇ ਚੱਲਦਿਆਂ ਗੁਰ-ਚਰਨਾਂ ਵਿਚ ਜਾ ਬਿਰਾਜਾਂ, ਜਲਦੀ ਕਰੋ! ਜਿਸ ਗੁਰੂ ਸਾਹਿਬ ਨੇ ਆਪਣਾ ਦਾਦਾ, ਪਿਤਾ, ਮਾਤਾ, ਮਾਮੇ, ਪ੍ਰਾਣਾਂ ਤੋਂ ਪਿਆਰੇ ਸਿੰਘ ਅਤੇ ਆਪਣੇ ਲਖਤੇ-ਜਿਗਰ ਬਾਬਾ ਅਜੀਤ ਸਿੰਘ ਬਾਬਾ ਜੁਝਾਰ ਸਿੰਘ ਚਮਕੌਰ ਦੀ ਗੜ੍ਹੀ ਵਿਚ, ਬਾਬਾ ਜ਼ੋਰਾਵਰ ਸਿੰਘ ਅਤੇ ਬਾਬਾ ਫਤਹਿ ਸਿੰਘ ਸਰਹਿੰਦ ਦੀਆਂ ਨੀਹਾਂ ਵਿਚ ਚਿਣਵਾ ਕੇ ਸ਼ਹੀਦ ਕਰਵਾ ਲਏ ਮੈਂ ਤਾਂ ਉਸ ਸਤਿਗੁਰੂ ਦਾ ਇਕ ਅਦਨਾ ਜਿਹਾ ਨਾਮਧਰੀਕ ਸਿੱਖ ਹਾਂ, ਮੇਰੇ ਪ੍ਰਾਣ ਅਤੇ ਮੇਰੀ ਕਾਇਆ ਉਸ ਸਤਿਗੁਰੂ ਦੀ ਹੀ ਅਮਾਨਤ ਹੈ। ਪ੍ਰਸਿੱਧ ਕਵੀ ਸ. ਵਿਧਾਤਾ ਸਿੰਘ ਤੀਰ ਨੇ ਇਸ ਘਟਨਾ ਨੂੰ ਇਉਂ ਬਿਆਨ ਕੀਤਾ ਹੈ:

*ਦੀਨ ਮੰਨ, ਫੇਰ ਵੀ ਅੰਤ ਮਰਨਾ, ਫੇਰ ਕਿਉਂ ਹੋਈਏ ਧਰਮਹੀਨ ਸ਼ਾਹਾ!*

---

*ਤੂੰ ਤਾਂ ਜ਼ਾਲਮ ਦੇ ਘੋੜੇ ਸਵਾਰ ਹੋਇਓਂ, ਉੱਤੇ ਸੁੱਟ ਕੇ ਪਾਪ ਦੀ ਜ਼ੀਨ ਸ਼ਾਹਾ!*
*ਸਾਡੀ ਅੱਖ ਦੇ ਵਿਚ ਨਾ ਚੀਜ਼ ਕੋਈ, ਇਹ ਜੋ ਜ਼ਰ, ਜ਼ੋਰੂ, ਜ਼ਮੀਨ ਸ਼ਾਹਾ!*
*ਮੌਤ ਦਾ ਮੂਲ ਨ ਭੈਅ ਰਿਹਾ, ਹੁੰਦੇ ਮੌਤ 'ਤੇ ਨਹੀਂ ਗਮਗੀਨ ਸ਼ਾਹਾ।*

ਜਦੋਂ ਸੂਬੇਦਾਰ ਨੇ ਵੇਖਿਆ ਕਿ ਸਿੰਘ ਡੋਲਦਾ ਨਹੀਂ ਅਤੇ ਦ੍ਰਿੜ੍ਹ ਸੰਕਲਪ ਹੈ ਉਸ ਨੇ ਹੁਕਮ ਦਿੱਤਾ ਕਿ ਮੁਗ਼ਲਮਾਜਰਾ ਪਿੰਡ ਵਿੱਚੋਂ ਹੀ ਦੋ ਕਸਾਈ ਮੰਗਵਾ ਕੇ ਪਿੰਡ ਦੇ ਬੋਹੜ ਅਤੇ ਪਿੱਪਲ ਦੇ ਵਿਚਾਲੇ ਭਾਈ ਜੈ ਸਿੰਘ ਨੂੰ ਪੁੱਠਾ ਲਟਕਾ ਕੇ ਪੈਰ ਦੇ ਅੰਗੂਠੇ ਤੋਂ ਲੈ ਕੇ ਸਿਰ ਤੀਕ ਪੁੱਠੀ ਖੱਲ ਲਾਹ ਦਿਓ। ਇਸ ਤਰ੍ਹਾਂ ਹੀ ਕੀਤਾ ਗਿਆ। ਧੰਨ ਗੁਰਸਿੱਖੀ ਅਤੇ ਧੰਨ ਸਤਿਗੁਰੂ ਪਾਤਸ਼ਾਹ! ਸਿੰਘ ਅਡੋਲ ਰਿਹਾ, ਸੀਅ ਤਕ ਨਹੀਂ ਉਚਾਰੀ ਅਤੇ ਖੁਸ਼ੀ-ਖੁਸ਼ੀ ਸ਼ਹੀਦੀ ਜਾਮ ਪੀ ਲਿਆ। ਸਰੀਰ ਠੰਢਾ ਹੋ ਗਿਆ ਅਤੇ ਸੁਰਤੀ ਆਪਣੇ ਸਤਿਗੁਰਾਂ ਦੇ ਚਰਨਾਂ ਵਿਚ ਜਾ ਬਿਰਾਜੀ। ਭਾਈ ਸਾਹਿਬ ਦੀ ਸ਼ਹੀਦੀ ਚੇਤ ਸੁਦੀ ਦਸਵੀਂ ਸੰਮਤ ੧੮੧੦ ਨੂੰ ਹੋਈ। ਉਪਰੰਤ ਭਾਈ ਸਾਹਿਬ ਦਾ ਸਾਰਾ ਪਰਵਾਰ ਵੀ ਸ਼ਹੀਦ ਕਰ ਦਿੱਤਾ ਗਿਆ। ਕਿਸੇ ਕਵੀ ਨੇ ਅਜਿਹੇ ਲਾਸਾਨੀ ਸੂਰਮਿਆਂ ਸਿੰਘਾਂ ਸ਼ਹੀਦਾਂ ਬਾਰੇ ਇਉਂ ਬਿਆਨ ਕੀਤਾ ਹੈ:

*ਜੁਗ ਜੁਗ ਜਿਉਂਦੇ ਨੇ ਉਹ ਬੰਦੇ, ਅਣਖ ਲਈ ਜੋ ਮਰਦੇ।*
*ਸੂਲੀ, ਚਰਖੜੀ, ਫਾਂਸੀ ਚੜ੍ਹ ਵੀ, ਖਿੜ ਖਿੜ ਪਏ ਨੇ ਹੱਸਦੇ।*
*ਆਪਣਾ ਮੁਰਸ਼ਦ ਮਨਾਵਣ ਖਾਤਰ, ਭੇਟ ਸਿਰਾਂ ਦੀ ਕਰਦੇ।*

ਤਥਾ ਗੁਰਵਾਕ ਹੈ:

*ਸਤਿਗੁਰ ਆਗੈ ਸੀਸੁ ਭੇਟ ਦੇਉ ਜੇ ਸਤਿਗੁਰ ਸਾਚੇ ਭਾਵੈ॥*
*ਆਪੇ ਦਇਆ ਕਰਹੁ ਪ੍ਰਭ ਦਾਤੇ ਨਾਨਕ ਅੰਕਿ ਸਮਾਵੈ॥* (ਪੰਨਾ ੧੧੧੪)

ਸੂਬੇਦਾਰ ਦੁਨੀਆ ਦਾ ਸਭ ਤੋਂ ਘਿਨਾਉਣਾ ਜ਼ੁਲਮ ਕਰ ਕੇ ਪਟਿਆਲੇ ਵੱਲ ਨੂੰ ਰਵਾਨਾ ਹੋ ਗਿਆ। ਮਗਰੋਂ ਪਿੰਡ ਦੇ ਲੋਕਾਂ ਨੇ ਇਕੱਠੇ ਹੋ ਕੇ ਸਾਰੇ ਸ਼ਹੀਦਾਂ ਦਾ ਸਸਕਾਰ ਕਰ ਦਿੱਤਾ। ਜਿੱਥੇ ਉਨ੍ਹਾਂ ਦੀ ਯਾਦ ਵਿਚ ਯਾਦਗਾਰ ਬਣਾਈ ਗਈ ਉਪਰੰਤ ਗੁਰਦੁਆਰਾ ਸਾਹਿਬ ਦੀ ਉਸਾਰੀ ਕੀਤੀ ਗਈ ਜਿੱਥੇ ਹਰ ਸਾਲ ਸ਼ਹੀਦਾਂ ਦੀ ਯਾਦ ਵਿਚ ਜੋੜ-ਮੇਲਾ ਲੱਗਦਾ ਹੈ ਅਤੇ ਅਨੇਕਾਂ ਸੰਗਤਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਅੱਗੇ ਨਤਮਸਤਕ ਹੋ ਕੇ ਸ਼ਹੀਦਾਂ ਨੂੰ ਆਪਣੀ ਸ਼ਰਧਾ ਅਤੇ ਸਤਿਕਾਰ ਭੇਟ ਕਰਦੀਆਂ ਹਨ।

ਪਿਛਲੇ ਦਿਨੀਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਸ. ਅਵਤਾਰ ਸਿੰਘ ਜੀ ਵੱਲੋਂ ਸ਼ਹੀਦ ਜੈ ਸਿੰਘ ਖਲਕਟ ਦਾ ਚਿੱਤਰ ਵੀ ਕੇਂਦਰੀ ਸਿੱਖ ਅਜਾਇਬ ਘਰ ਸ੍ਰੀ ਅੰਮ੍ਰਿਤਸਰ ਵਿਖੇ ਲਗਾਇਆ ਗਿਆ ਹੈ। ਐਸੇ ਸ਼ਹੀਦਾਂ ਦੇ ਅਸਥਾਨ ਮਹਾਨ ਪਵਿੱਤਰ ਅਸਥਾਨ ਹੁੰਦੇ ਹਨ। ਕਿਸੇ ਸ਼ਾਇਰ ਨੇ ਦਰੁਸਤ ਫ਼ਰਮਾਇਆ ਹੈ:

*ਸ਼ਹੀਦੋਂ ਕੀ ਕਤਲਗਾਹ ਸੇ, ਕਿਆ ਬੇਹਤਰ ਹੈ ਕਾਬਾ,*
*ਸ਼ਹੀਦੋਂ ਕੀ ਖ਼ਾਕ ਪੇ ਤੋ ਖੁਦਾ ਭੀ ਕੁਰਬਾਨ ਹੋਤਾ ਹੈ।* ■

# ਭਗਤ ਭੀਖਨ ਜੀ

*-ਡਾ. ਹਰਬੰਸ ਸਿੰਘ**

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਜਿਨ੍ਹਾਂ ਪੰਦਰਾਂ ਭਗਤਾਂ ਦੀ ਬਾਣੀ ਦਰਜ ਹੈ ਉਨ੍ਹਾਂ ਵਿਚ ਭਗਤ ਭੀਖਨ ਜੀ ਵੀ ਸ਼ਾਮਲ ਹਨ। ਭਗਤ ਭੀਖਨ ਜੀ ਕੌਣ ਸਨ ਤੇ ਕਿੱਥੋਂ ਦੇ ਰਹਿਣ ਵਾਲੇ ਸਨ, ਇਸ ਬਾਰੇ ਬਹੁਤੇ ਵੇਰਵੇ ਉਪਲਬਧ ਨਹੀਂ। ਸਗੋਂ ਉਨ੍ਹਾਂ ਦੇ ਜਨਮ ਦੀ ਤਾਰੀਖ਼, ਜਨਮ ਅਸਥਾਨ, ਪ੍ਰਚਾਰ ਖੇਤਰ ਅਤੇ ਉਨ੍ਹਾਂ ਦੇ ਹਿੰਦੂ ਜਾਂ ਮੁਸਲਮਾਨੀ ਪਿਛੋਕੜ ਨੂੰ ਲੈ ਕੇ ਵਿਦਵਾਨਾਂ ਵਿਚ ਬਹੁਤ ਮੱਤਭੇਦ ਹਨ। ਮਹਾਨ ਕੋਸ਼ ਦੇ ਕਰਤਾ ਭਾਈ ਕਾਨ੍ਹ ਸਿੰਘ ਨਾਭਾ ਅਤੇ ਮੈਕਾਲਿਫ਼ ਨੇ ਉਨ੍ਹਾਂ ਨੂੰ ਕਕੋਰੀ (ਜ਼ਿਲ੍ਹਾ ਲਖਨਊ) ਦਾ ਨਿਵਾਸੀ ਲਿਖਿਆ ਹੈ। ਪ੍ਰਚਲਿਤ ਪਰੰਪਰਾ ਅਨੁਸਾਰ ਭਗਤ ਭੀਖਨ ਜੀ ਦਾ ਜਨਮ ਪਿੰਡ ਪਕੇਵੀ ਵਿਖੇ ੧੪੮੪ ਈ: ਦੇ ਆਸ-ਪਾਸ ਹੋਇਆ। ਉਦੋਂ ਦੇਸ਼ ਉੱਪਰ ਲੋਧੀਆਂ ਦਾ ਰਾਜ ਸੀ। ਆਪ ਬੜੇ ਵਿਦਵਾਨ ਅਤੇ ਪਹੁੰਚੇ ਹੋਏ ਸੂਫੀ ਫਕੀਰ ਸਨ। ਆਪ ਪਵਿੱਤਰ ਆਚਰਨ ਅਤੇ ਸਾਦਾ ਜੀਵਨ ਜਿਊਂਣ ਵਾਲੇ ਮਹਾਂਪੁਰਖ ਸਨ। ਇਤਿਹਾਸਕਾਰਾਂ ਅਨੁਸਾਰ ਆਪ ਨੂੰ ਸੱਤ ਕਿਸਮ ਦੇ ਭਿੰਨ-ਭਿੰਨ ਪਾਠਾਂ ਸਹਿਤ ਪੂਰਾ ਕੁਰਾਨ ਸ਼ਰੀਫ ਜੁਬਾਨੀ ਕੰਠ ਸੀ। ਆਪ ਡੂੰਘੇ ਅਧਿਆਤਮਿਕ ਰਹੱਸ ਤੋਂ ਜਾਣੂ ਸਨ ਅਤੇ ਆਸ-ਪਾਸ ਦੇ ਇਲਾਕੇ ਵਿਚ ਉਨ੍ਹਾਂ ਦੀ ਬੜੀ ਮਹਾਨਤਾ ਸੀ। ਭਾਈ ਕਾਨ੍ਹ ਸਿੰਘ ਨਾਭਾ ਨੇ ਇਨ੍ਹਾਂ ਦਾ ਦੇਹਾਂਤ ਸੰਮਤ ੧੬੩੧ ਬਿਕ੍ਰਮੀ ਅਰਥਾਤ ੧੫੭੪ ਈ: ਵਿਚ ਹੋਇਆ ਲਿਖਿਆ ਹੈ। ਉਦੋਂ ਅਕਬਰ ਨੂੰ ਹਿੰਦੁਸਤਾਨ 'ਤੇ ਰਾਜ ਕਰਦਿਆਂ ਕਰੀਬ ੧੮ ਸਾਲ ਹੋ ਚੁੱਕੇ ਸਨ ਅਤੇ ਪੰਜਾਬ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਗੱਦੀ ਉੱਪਰ ਸ੍ਰੀ ਗੁਰੂ ਰਾਮਦਾਸ ਜੀ ਬਿਰਾਜਮਾਨ ਸਨ।

ਭਗਤ ਭੀਖਨ ਜੀ ਦੁਆਰਾ ਰਚਿਤ ੨ ਸ਼ਬਦ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਦਰਜ ਹਨ। ਇਨ੍ਹਾਂ ਸ਼ਬਦਾਂ ਵਿਚ ਅੰਕਿਤ ਵਿਚਾਰਾਂ ਅਤੇ ਸਿੱਧੀ ਸਾਦੀ ਬੋਲੀ ਤੋਂ ਪਤਾ ਲੱਗਦਾ ਹੈ ਕਿ ਆਪ ਅੰਤਰਮੁਖੀ ਬਿਰਤੀ ਵਾਲੇ ਵੈਰਾਗਵਾਨ ਫਕੀਰ ਸਨ। ਬਾਣੀ ਵਿੱਚੋਂ ਵੈਰਾਗ ਅਤੇ ਭਗਤੀ ਡੁੱਲ੍ਹ-ਡੁੱਲ੍ਹ ਪੈਂਦੀ ਹੈ। ਇਹ ਪਦੇ ਉਸ ਭਾਸ਼ਾ ਵਿਚ ਹਨ ਜੋ ਉਸ ਵੇਲੇ ਸਾਧਾਂ ਸੰਤਾਂ ਦੇ ਡੇਰਿਆਂ 'ਤੇ ਬੋਲੀ ਅਤੇ ਆਮ ਲੋਕਾਂ ਦੁਆਰਾ ਸਮਝੀ ਜਾਂਦੀ ਸੀ। ਬਾਣੀਕਾਰ ਸਥਾਨਕ ਬੋਲੀ ਨੂੰ ਮਾਧਿਅਮ ਬਣਾ ਕੇ ਲੋਕਾਂ ਵਿਚ ਪ੍ਰਚਾਰ ਕਰਿਆ ਕਰਦੇ ਸਨ। ਭਗਤ ਭੀਖਨ ਜੀ ਨੇ ਇਨ੍ਹਾਂ ਦੋ ਪਦਿਆਂ ਵਿਚ ਨਾਮ ਦੀ ਮਹਾਨਤਾ ਦਾ ਉਲੇਖ ਕਰਦਿਆਂ ਲਿਖਿਆ ਹੈ ਕਿ ਕੇਵਲ ਨਾਮ ਹੀ ਮਨੁੱਖ ਨੂੰ ਬੁਢੇਪੇ ਅਤੇ ਸੰਸਾਰਿਕ ਦੁੱਖਾਂ ਤੋਂ

*# 4840, St. No. 44, Reghavpura, Karol Bagh, New Delhi. Pin-110005*

ਬਚਾ ਸਕਦਾ ਹੈ। ਆਪ ਜੀ ਨੇ ਨਾਮ ਨੂੰ ਰਤਨ ਨਾਲ ਤੁਲਨਾ ਦਿੱਤੀ ਹੈ ਜਿਸ ਦਾ ਮੁੱਲ ਨਹੀਂ ਪਾਇਆ ਜਾ ਸਕਦਾ। ਨਾਮ ਅਮੋਲਕ ਹੈ ਅਤੇ ਇਹ ਗੁਰੂ ਦੀ ਕਿਰਪਾ ਦੁਆਰਾ ਹੀ ਪਾਇਆ ਜਾ ਸਕਦਾ ਹੈ।

ਰਾਗ ਸੋਰਠਿ ਵਿਚ ਰਚਿਤ ਪਹਿਲੇ ਸ਼ਬਦ ਵਿਚ ਭਗਤ ਭੀਖਨ ਜੀ ਬੁਢੇਪੇ ਦਾ ਯਥਾਰਥਿਕ ਚਿੱਤਰ ਪੇਸ਼ ਕਰਦਿਆਂ ਜੀਵ ਨੂੰ ਸਮਝਾਉਂਦੇ ਹਨ ਕਿ ਹੇ ਭਾਈ! ਬੁਢੇਪੇ ਦੇ ਕਾਰਨ ਹਰ ਇਕ ਅੰਗ ਵਿਚ ਰੋਗ ਆ ਨਿਕਲਿਆ ਹੈ, ਤੂੰ ਸਰੀਰ ਦੇ ਮੋਹ ਵਿਚ ਫਸ ਕੇ ਕਦ ਤਕ ਜੁੱਤੀ ਗੰਢਾਣ ਵਾਂਗ ਥਾਂ-ਥਾਂ ਤੇ ਟਾਕੀਆਂ ਲਗਾਉਣ ਵਿਚ ਰੁੱਝਾ ਰਹੇਂਗਾ। ਮਨੁੱਖ ਦਾ ਸਰੀਰ ਅਤੇ ਸੰਸਾਰ ਨਾਲ ਮੋਹ ਹੀ ਕੁਝ ਐਸਾ ਹੈ ਕਿ ਉਹ ਬੁਢੇਪਾ ਆ ਜਾਣ ਤੇ ਵੀ ਇਨ੍ਹਾਂ ਦਾ ਮੋਹ ਨਹੀਂ ਤਿਆਗਦਾ। ਭਗਤ ਭੀਖਨ ਜੀ ਦਾ ਸ਼ਬਦ ਹੈ :

*ਨੈਨਹੁ ਨੀਰੁ ਬਹੈ ਤਨੁ ਖੀਨਾ ਭਏ ਕੇਸ ਦੁਧ ਵਾਨੀ॥*
*ਰੂਧਾ ਕੰਠੁ ਸਬਦੁ ਨਹੀ ਉਚਰੈ ਅਬ ਕਿਆ ਕਰਹਿ ਪਰਾਨੀ॥*
*ਰਾਮ ਰਾਇ ਹੋਹਿ ਬੈਦ ਬਨਵਾਰੀ॥*
*ਅਪਨੇ ਸੰਤਹ ਲੇਹੁ ਉਬਾਰੀ॥੧॥ ਰਹਾਉ॥*
*ਮਾਥੇ ਪੀਰ ਸਰੀਰਿ ਜਲਨਿ ਹੈ ਕਰਕ ਕਰੇਜੇ ਮਾਹੀ॥*
*ਐਸੀ ਬੇਦਨ ਉਪਜਿ ਖਰੀ ਭਈ ਵਾ ਕਾ ਅਉਖਧੁ ਨਾਹੀ॥੨॥*
*ਹਰਿ ਕਾ ਨਾਮੁ ਅੰਮ੍ਰਿਤ ਜਲੁ ਨਿਰਮਲੁ ਇਹੁ ਅਉਖਧੁ ਜਗਿ ਸਾਰਾ॥*
*ਗੁਰ ਪਰਸਾਦਿ ਕਹੈ ਜਨੁ ਭੀਖਨੁ ਪਾਵਉ ਮੋਖ ਦੁਆਰਾ॥੩॥੧॥ (ਪੰਨਾ ੬੫੯)*

ਬੁਢੇਪੇ ਦੀ ਹਾਲਤ ਦਾ ਬਿਆਨ ਕਰਦਿਆ ਭਗਤ ਭੀਖਨ ਜੀ ਲਿਖਦੇ ਹਨ ਕਿ ਅੱਖਾਂ ਵਿੱਚੋਂ ਨੀਰ (ਪਾਣੀ) ਵਗ ਰਿਹਾ ਹੈ, ਸਰੀਰ ਖੀਨਾ (ਨਿਰਬਲ) ਹੋ ਗਿਆ ਹੈ, ਕੇਸ ਦੁੱਧ ਵਾਂਗ ਚਿੱਟੇ ਹੋ ਗਏ ਹਨ ਤੇ ਗਲਾ ਕਫ਼ ਨਾਲ ਰੁਕ ਜਾਂਦਾ ਹੈ, ਤੇ ਗਲੇ ਵਿੱਚੋਂ ਆਵਾਜ਼ ਵੀ ਨਹੀਂ ਨਿਕਲਦੀ। ਹੇ ਪ੍ਰਾਣੀ! ਤੂੰ ਹੁਣ ਵੀ ਕੀ ਕਰ ਰਿਹਾਂ ਹੈ? ਭਾਵ ਤੂੰ ਪਰਮਾਤਮਾ ਨੂੰ ਕਿਉਂ ਯਾਦ ਨਹੀਂ ਕਰਦਾ। ਤੂੰ ਕਿਉਂ ਸਰੀਰ ਦੇ ਮੋਹ ਵਿਚ ਫਸਿਆ ਪਿਆ ਹੈਂ ਤੇ ਤੂੰ ਕਿਉਂ ਦੇਹ ਅਧਿਆਸ ਨਹੀਂ ਛੱਡਦਾ? ਹੇ ਸੋਹਣੇ ਰਾਮ ਰਾਇ (ਹਰੀ), ਹੇ ਸੰਸਾਰ ਦੇ ਵਾਲੀ (ਪ੍ਰਭੂ) ਤੁਸੀਂ ਹੁਣ ਵੈਦ (ਬਨਵਾਰੀ) ਬਣ ਕੇ ਆਪਣੇ ਸੰਤਾਂ ਨੂੰ ਉਬਾਰ (ਬਚਾ) ਲਉ।

ਭਗਤ ਭੀਖਨ ਜੀ ਲਿਖਦੇ ਹਨ ਕਿ (ਬਿਰਧ ਹੋ ਜਾਣ ਕਾਰਨ) ਸਿਰ ਦੁਖਦਾ ਹੈ, ਪਿੰਡੇ (ਭਾਵ ਸਰੀਰ) ਵਿਚ ਜਲਨ ਹੈ ਤੇ ਕਲੇਜੇ ਵਿਚ ਡਾਢੀ ਪੀੜ ਹੈ। (ਬੁਢੇਪੇ ਦਾ) ਅਜਿਹਾ ਦੁੱਖ (ਰੰਗ) ਲੱਗਾ ਹੈ ਕਿ ਜਿਸ ਦਾ ਕੋਈ ਦਾਰੂ (ਇਲਾਜ) ਨਜ਼ਰ ਨਹੀਂ ਆਉਂਦਾ ਪਰ ਨਾਲ ਹੀ ਆਪ ਬਿਆਨ ਕਰਦੇ ਹਨ ਕਿ ਇਸ ਸਰੀਰਿਕ ਮੋਹ ਅਤੇ ਸੰਸਾਰ ਦੇ ਮੋਹ ਤੋਂ ਛੁਟਕਾਰਾ ਪਾਉਣ ਦਾ ਜਗਤ ਵਿਚ ਇੱਕੋ ਹੀ ਸ੍ਰੇਸ਼ਟ ਇਲਾਜ ਹੈ ਤੇ ਉਹ ਹੈ ਪ੍ਰਭੂ ਦਾ ਨਾਮ, ਜੋ ਜਲ ਵਾਂਗ ਨਿਰਮਲ ਅਤੇ ਅੰਮ੍ਰਿਤ ਰੂਪ ਹੈ। ਭਗਤ ਭੀਖਨ

ਜੀ ਕਹਿੰਦੇ ਹਨ ਕਿ ਗੁਰੂ ਦੀ ਕਿਰਪਾ ਦੁਆਰਾ ਇਹ (ਨਾਮ ਰੂਪੀ) ਦਵਾਈ ਲੈਣ ਨਾਲ ਮਨੁੱਖ ਮੁਕਤੀ ਦਾ 'ਦੁਆਰ' ਪਾ ਸਕਦਾ ਹੈ। ਭਗਤ ਭੀਖਨ ਜੀ ਦਾ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਦੂਸਰਾ ਸ਼ਬਦ ਨਾਮ ਰਤਨ ਦੀ ਮਹਿਮਾ ਨੂੰ ਬਿਆਨ ਕਰਦਾ ਹੈ:

*ਐਸਾ ਨਾਮੁ ਰਤਨੁ ਨਿਰਮੋਲਕੁ ਪੁੰਨਿ ਪਦਾਰਥੁ ਪਾਇਆ॥*
*ਅਨਿਕ ਜਤਨ ਕਰਿ ਹਿਰਦੈ ਰਾਖਿਆ ਰਤਨੁ ਨ ਛਪੈ ਛਪਾਇਆ॥੧॥*
*ਹਰਿ ਗੁਨ ਕਹਤੇ ਕਹਨੁ ਨ ਜਾਈ॥ ਜੈਸੇ ਗੂੰਗੇ ਕੀ ਮਿਠਿਆਈ॥੧॥ ਰਹਾਉ॥*
*ਰਸਨਾ ਰਮਤ ਸੁਨਤ ਸੁਖੁ ਸ੍ਰਵਨਾ ਚਿਤ ਚੇਤੇ ਸੁਖੁ ਹੋਈ॥*
*ਕਹੁ ਭੀਖਨੁ ਦੁਇ ਨੈਨ ਸੰਤੋਖੇ ਜਹ ਦੇਖਾਂ ਤਹ ਸੋਈ॥੨॥੨॥ (ਪੰਨਾ ੬੫੯)*

ਭਗਤ ਜੀ ਲਿਖਦੇ ਹਨ ਕਿ ਨਾਮ ਵਰਗਾ ਅਮੋਲਕ ਰਤਨ ਪੁੰਨਾਂ ਕਰਕੇ ਮਿਲਿਆ ਹੈ, ਅਰਥਾਤ ਪਰਮਾਤਮਾ ਦਾ ਨਾਮ ਇਕ ਐਸਾ ਅਮੋਲਕ ਪਦਾਰਥ ਹੈ ਜੋ ਭਾਗਾਂ ਨਾਲ ਮਿਲਦਾ ਹੈ। ਇਸ ਰਤਨ ਨੂੰ ਜੇ ਅਨੇਕਾਂ ਯਤਨ ਕਰ ਕੇ ਹਿਰਦੇ ਵਿਚ (ਗੁਪਤ) ਰੱਖੀਏ ਤਾਂ ਵੀ ਲੁਕਾਇਆਂ ਇਹ ਲੁਕਦਾ ਨਹੀਂ। ਹਰੀ (ਪਰਮਾਤਮਾ) ਦੇ ਗੁਣ ਇਤਨੇ ਹਨ ਕਿ ਕਥਨ ਕਰਦਿਆਂ ਕਹੇ ਨਹੀਂ ਜਾਂਦੇ, ਜਿਵੇਂ ਗੂੰਗਾ ਮਿਠਾਈ ਦਾ ਸਵਾਦ ਨਹੀਂ ਦੱਸ ਸਕਦਾ। ਇਹ ਰਤਨ ਨਾਮ ਜਪਦਿਆਂ ਜੀਭ ਨੂੰ, ਸੁਣਦਿਆਂ ਕੰਨਾਂ ਨੂੰ ਅਤੇ (ਪ੍ਰਭੂ) ਨੂੰ ਯਾਦ ਕਰਦਿਆਂ ਚਿਤ (ਮਨ) ਨੂੰ ਸੁਖ ਮਿਲਦਾ ਹੈ। ਭਗਤ ਭੀਖਨ ਜੀ ਕਹਿੰਦੇ ਹਨ ਕਿ ਇਹ ਨਾਮ ਸਿਮਰਦਿਆਂ (ਮੇਰੀਆਂ) ਦੋਹਾਂ ਅੱਖਾਂ ਨੂੰ ਐਸੀ ਠੰਡ ਪਈ ਹੈ ਅਤੇ ਸੰਤੋਖ ਆ ਗਿਆ ਹੈ ਕਿ (ਮੈਂ) ਜਿੱਧਰ ਵੇਖਦਾਂ ਹਾਂ (ਮੈਨੂੰ) ਉਹੀ ਪਰਮਾਤਮਾ (ਹਰੀ) ਦਿਖਾਈ ਦਿੰਦਾ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਆਏ ਇਨ੍ਹਾਂ ਦੋਹਾਂ ਸ਼ਬਦਾਂ ਦੀ ਅੰਦਰਲੀ ਗਵਾਹੀ ਤੋਂ ਪ੍ਰਤੀਤ ਹੁੰਦਾ ਹੈ ਕਿ ਬਾਣੀਕਾਰ ਭਗਤ ਭੀਖਨ ਜੀ ਨਿਰਗੁਣਧਾਰਾ ਦੇ ਸੰਤ ਕਵੀ ਸਨ। ਉਨ੍ਹਾਂ ਦੀ ਭਾਸ਼ਾ ਦੋਹਾਂ ਪਦਿਆਂ ਵਿਚ ਵਰਤੀ ਗਈ ਸ਼ਬਦਾਵਲੀ ਅਤੇ ਪਦਿਆਂ ਤੋਂ ਉਘੜਦੇ ਵਿਚਾਰ ਸਭ ਇਸੇ ਪਾਸੇ ਸੰਕੇਤ ਕਰਦੇ ਹਨ।

ਭਗਤ ਭੀਖਨ ਜੀ ਦੀ ਕਾਵਿ ਕਲਾ ਬਾਰੇ ਵਿਚਾਰ ਕਰਦੇ ਆਚਾਰੀਆ ਚਤੁਰ ਵੇਦੀ ਲਿਖਦੇ ਹਨ ਕਿ 'ਭਗਤ ਭੀਖਨ ਜੀ ਦੀ ਭਾਸ਼ਾ ਸਿੱਧੀ ਸਾਦੀ ਪਰ ਮੁਹਾਵਰੇਦਾਰ ਹੈ। ਇਨ੍ਹਾਂ ਦੀ ਵਰਣਨ ਸ਼ੈਲੀ ਭਾਵ ਪੂਰਨ ਹੁੰਦੀ ਹੋਈ ਵੀ ਪ੍ਰਸਾਦ ਗੁਣ ਕਾਰਨ ਅਤਿ ਸੁੰਦਰ ਤੇ ਖਿੱਚ ਭਰੀ ਹੈ। ਇਨ੍ਹਾਂ ਦੇ ਸਬਦਾਂ ਵਿਚ ਨਾਮ ਦਾ ਮਹੱਤਵ ਗੁਰੂ ਦੀ ਮਹਿਮਾ, ਪਰਮਾਤਮਾ ਨਾਲ ਪਿਆਰ ਅਤੇ ਨੇੜਤਾ ਦੇ ਭਾਵ ਇਨ੍ਹਾਂ ਦੀ ਵਿਸ਼ੇਸ਼ਤਾ ਪ੍ਰਗਟ ਕਰਦੇ ਹਨ। ਭਗਤ ਭੀਖਨ ਜੀ ਦੁਆਰਾ ਰਚਿਤ ਦੋਹਾਂ ਸ਼ਬਦਾਂ ਦੀ ਵਿਚਾਰਧਾਰਾ ਪੂਰਨ ਤੌਰ 'ਤੇ ਗੁਰਮਤਿ ਵਿਚਾਰਧਾਰਾ ਨਾਲ ਮੇਲ ਖਾਂਦੀ ਹੈ ਤੇ ਉਸੇ ਪਰੰਪਰਾ ਨੂੰ ਅੱਗੇ ਤੋਰਦੀ ਹੈ ਜਿਸ ਨੂੰ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸ਼ੁਰੂ ਕੀਤਾ ਅਤੇ ਬਾਕੀ ਗੁਰੂ ਸਾਹਿਬਾਨ ਨੇ ਪ੍ਰਚਾਰਿਆ ਸੀ। ■

# ਭਗਤ ਸੈਣ ਜੀ

*-ਗਿ. ਸੁਰਿੰਦਰ ਸਿੰਘ ਨਿਮਾਣਾ**

ਭਗਤ ਸੈਣ ਜੀ ਭਗਤੀ ਲਹਿਰ ਦੇ ਉਨ੍ਹਾਂ ਪੰਦਰ੍ਹਾਂ ਭਗਤ ਸਾਹਿਬਾਨ ਰੂਪੀ ਮਾਲਾ ਦੇ ਮੋਤੀ ਹਨ ਜਿਨ੍ਹਾਂ ਦੀ ਪਾਵਨ ਬਾਣੀ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੋਣ ਦਾ ਮਾਣ ਪ੍ਰਾਪਤ ਹੋਇਆ। ਭਗਤ ਸੈਣ ਜੀ ਨੇ ਮੱਧਕਾਲ ਦੇ ਸਮੇਂ ਵਿਚ ਰਾਜਨੀਤਿਕ ਪ੍ਰਬੰਧ ਦੇ ਡਰ ਦੇ ਪਰਛਾਵੇਂ ਥੱਲੇ ਜੀਵਨ ਵਿਅਰਥ ਗੁਆਉਣ ਵਾਲੇ ਭਾਰਤੀਆਂ ਵਿਚ ਪ੍ਰਭੂ-ਭਗਤੀ ਦੇ ਨਿਰਮਲ ਭਾਵਾਂ ਦਾ ਸੰਚਾਰ ਕਰ ਕੇ ਉਨ੍ਹਾਂ ਨੂੰ ਆਤਮ-ਸਨਮਾਨ ਨਾਲ ਜੀਵਨ ਗੁਜ਼ਾਰਨ ਦੀ ਪ੍ਰੇਰਨਾ ਦਿੱਤੀ।

ਭਗਤ ਸੈਣ ਜੀ ਦੇ ਜੀਵਨ ਸਬੰਧੀ ਜ਼ਿਆਦਾ ਜਾਣਕਾਰੀ ਪ੍ਰਾਪਤ ਨਹੀਂ ਹੁੰਦੀ। ਇੰਨਾ ਪਤਾ ਲੱਗਦਾ ਹੈ ਕਿ ਉਨ੍ਹਾਂ ਦਾ ਜੀਵਨ-ਕਾਲ ਸੰਨ ੧੩੯੦ ਈ: ਤੋਂ ਲੈ ਕੇ ੧੪੪੦ ਈ: ਤਕ ਹੈ। ਆਪ ਜੀ ਦੇ ਪਿਤਾ ਦਾ ਨਾਮ ਸ੍ਰੀ ਮੁਕੰਦ ਰਾਏ ਅਤੇ ਮਾਤਾ ਦਾ ਨਾਮ ਮਾਤਾ ਜੀਵਨ ਦੇਈ ਸੀ। ਇਹ ਪਰਵਾਰ ਅਖੌਤੀ ਨਾਈ ਜਾਤ ਨਾਲ ਸੰਬੰਧਿਤ ਸੀ।

ਆਪ ਜੀ ਨੂੰ ਛੋਟੀ ਉਮਰ ਵਿਚ ਆਪ ਦੀ ਭੂਆ ਮਾਤਾ ਸ਼ੋਭੀ ਦੇਈ ਦੇ ਕੋਲ ਲਾਹੌਰ ਭੇਜ ਦਿੱਤਾ ਗਿਆ। ਲਾਹੌਰ ਸ਼ਹਿਰ ਆਪ ਜੀ ਲਈ ਆਪਣਾ ਪਰਵਾਰਿਕ ਅਤੇ ਜਾਤੀਗਤ ਕਾਰੋਬਾਰ ਸਿੱਖਣ ਦਾ ਸਥਾਨ ਬਣਿਆ। ਲਾਹੌਰ ਵਿਚ ਆਪ ਜੀ ਨੇ ਰਹੀਮ ਖਾਨ ਨਾਮ ਦੇ ਵਿਅਕਤੀ ਨੂੰ ਆਪਣਾ ਜੱਦੀ-ਪੁਸ਼ਤੀ ਕੰਮ ਸਿੱਖਣ ਲਈ ਆਪਣਾ ਉਸਤਾਦ ਧਾਰਿਆ। ਆਪ ਜੀ ਨੇ ਆਪਣੇ ਉਸਤਾਦ ਦਾ ਮਨ ਨਿਮਰਤਾ, ਮਿੱਠੀ ਬੋਲੀ, ਸੇਵਾ, ਸਮਰਪਣ ਅਤੇ ਆਗਿਆਕਾਰੀ ਸੁਭਾਅ ਆਦਿ ਦੇ ਗੁਣਾਂ ਦੇ ਨਾਲ ਜਿੱਤ ਲਿਆ। ਇਸ ਤਰ੍ਹਾਂ ਆਪ ਆਪਣੇ ਨਾਈ ਦੇ ਕਾਰੋਬਾਰ ਵਿਚ ਨਿਪੁੰਨ ਹੋ ਗਏ।

ਕਾਰੋਬਾਰ ਵਿਚ ਕੁਸ਼ਲਤਾ ਪ੍ਰਾਪਤ ਕਰਨ ਉਪਰੰਤ ਆਪ ਜੀ ਨੇ ਬਾਧਵਗੜ੍ਹ ਦੇ ਰਾਜੇ ਦੀ ਨੌਕਰੀ ਕੀਤੀ। ਆਪ ਜੀ ਦੇ ਜ਼ਿੰਮੇ ਮੁੱਖ ਰੂਪ ਵਿਚ ਰਾਜੇ ਨੂੰ ਇਸ਼ਨਾਨ ਕਰਾਉਣ, ਉਸ ਦੇ ਕੱਪੜਿਆਂ ਦੀ ਸੰਭਾਲ, ਮੁੱਠੀ-ਚਾਪੀ ਅਤੇ ਹਾਸੇ-ਮਜ਼ਾਕ ਦੁਆਰਾ ਉਸ ਦੀ ਸਰੀਰਿਕ, ਮਾਨਸਿਕ ਅਤੇ ਦਿਮਾਗੀ ਥਕਾਨ ਨੂੰ ਦੂਰ ਕਰਨ ਅਤੇ ਉਸ ਦੇ ਨਹੁੰ ਕੱਟਣ ਵਰਗੇ ਕੰਮ ਸਨ। ਜਿਨ੍ਹਾਂ ਨੂੰ ਆਪ ਜੀ ਕੁਸ਼ਲਤਾ ਸਹਿਤ ਪੂਰੀ ਦਿਲਚਸਪੀ ਲੈ ਕੇ ਨਿਭਾਉਂਦੇ ਰਹੇ ਜਿਸ ਨਾਲ ਆਪ ਜੀ ਨੇ ਆਪਣੇ ਰਾਜੇ ਰੂਪ ਸੰਸਾਰਿਕ ਸਵਾਮੀ ਦਾ ਮਨ ਜਿੱਤ ਲਿਆ।

** ਪ੍ਰਿੰਸੀਪਲ, ਐਵਰਗ੍ਰੀਨ ਸਾਇੰਸ ਐਂਡ ਸਪੋਰਟਸ ਸਕੂਲ, ਅਚਲ ਸਾਹਿਬ, ਬਟਾਲਾ, ਜ਼ਿਲ੍ਹਾ ਗੁਰਦਾਸਪੁਰ-੧੪੩੫੦੫. ਮੋ: ੯੮੭੨੨-੩੫੧੧੧*

ਭਗਤ ਸੈਣ ਜੀ ਦਾ ਮਨ ਰਾਜੇ ਦੀ ਨੌਕਰੀ ਕਰਦੇ-ਕਰਦੇ ਹੀ ਪ੍ਰਭੂ-ਭਗਤੀ ਵੱਲ ਆਕਰਸ਼ਿਤ ਹੋ ਗਿਆ। ਆਪਣੇ ਜ਼ਿੰਮੇ ਲੱਗੇ ਕੰਮ ਕਰਦੇ ਹੋਏ ਉਨ੍ਹਾਂ ਦਾ ਧਿਆਨ ਪ੍ਰਭੂ-ਭਗਤੀ ਵਿਚ ਲੀਨ ਰਹਿੰਦਾ। ਜਦੋਂ ਵੀ ਸਮਾਂ ਮਿਲਦਾ ਆਪ ਆਤਮ-ਗਿਆਨੀਆਂ ਅਤੇ ਸਾਧੂ-ਸੰਤਾਂ ਨਾਲ ਅਧਿਆਤਮਿਕ ਵਿਚਾਰਾਂ ਕਰਦੇ। ਇਸੇ ਵਕਤ ਹੀ ਆਪ ਜੀ ਨੇ ਭਗਤ ਰਾਮਾਨੰਦ ਜੀ ਦੀ ਰੂਹਾਨੀ ਅਗਵਾਈ ਪ੍ਰਾਪਤ ਕੀਤੀ ਅਤੇ ਆਪ ਜੀ ਭਗਤ ਕਬੀਰ ਜੀ ਦੇ ਗੁਰੂ-ਭਾਈ ਬਣੇ। ਇਕ ਦਿਨ ਆਪ,ਗਿਆਨ-ਚਰਚਾ ਵਿਚ ਇੰਨੇ ਲੀਨ ਹੋਏ ਕਿ ਰਾਜ-ਦਰਬਾਰ ਵਿਚ ਹਾਜ਼ਰ ਹੋਣਾ ਯਾਦ ਹੀ ਨਾ ਰਿਹਾ। ਬਾਅਦ ਵਿਚ ਯਾਦ ਆਉਂਦਿਆਂ ਹੀ ਆਪਣੇ ਕੰਮ ਪ੍ਰਤੀ ਨਿਯਮਬੱਧਤਾ ਅਤੇ ਪ੍ਰਤੀਬੱਧਤਾ ਦੀ ਘਾਟ ਦੇ ਸੁਆਲ 'ਤੇ ਚਿੰਤਤ ਹੋ ਗਏ। ਆਪ ਜੀ ਨੂੰ ਰਾਜੇ ਦੀ ਨਰਾਜ਼ਗੀ ਦਾ ਖ਼ਿਆਲ ਸਤਾਉਣ ਲੱਗਾ। ਪਰੰਤੂ ਰਾਜ-ਦਰਬਾਰ ਵਿਚ ਪਹੁੰਚ ਕੇ ਆਪਣੇ ਸੰਸਾਰਿਕ ਸਵਾਮੀ ਰਾਜੇ ਨੂੰ ਆਮ ਨਾਲੋਂ ਵੀ ਜ਼ਿਆਦਾ ਖੁਸ਼ ਪਾ ਕੇ ਆਪ ਜੀ ਦਾ ਪ੍ਰਭੂ-ਭਗਤੀ ਵਿਚ ਵਿਸ਼ਵਾਸ ਹੋਰ ਵੀ ਵਧ ਗਿਆ ਅਤੇ ਇਸ ਤਰ੍ਹਾਂ ਆਪ ਜੀ ਨੇ ਆਪਣਾ ਜੀਵਨ ਪ੍ਰਭੂ-ਭਗਤੀ ਨੂੰ ਹੀ ਸਮਰਪਿਤ ਕਰ ਦਿੱਤਾ। ਆਪ ਜੀ ਨੂੰ ਮਹਿਸੂਸ ਹੋਇਆ ਕਿ ਜਦੋਂ ਅਸੀਂ ਪ੍ਰਭੂ-ਭਗਤੀ ਵਿਚ ਲੀਨ ਹੁੰਦੇ ਹਾਂ ਤਾਂ ਪਰਮਾਤਮਾ ਖੁਦ ਸਾਡੀਆਂ ਮੁਸ਼ਕਿਲਾਂ ਦਾ ਹੱਲ ਕਰ ਦਿੰਦਾ ਹੈ। ਉਹ ਪ੍ਰਭੂ ਜੋ ਸਾਰਿਆਂ ਦਾ ਸਵਾਮੀ ਹੈ, ਉਸ ਨੂੰ ਆਪਣੇ ਆਪ ਨੂੰ ਸਮਰਪਿਤ ਕਰਨਾ ਉਚਿਤ ਹੈ। ਇਸ ਘਟਨਾ ਨੂੰ ਭਾਈ ਗੁਰਦਾਸ ਜੀ ਨੇ ਇਸ ਤਰ੍ਹਾਂ ਕਲਮਬੱਧ ਕੀਤਾ ਹੈ:

*ਸੁਣਿ ਪਰਤਾਪੁ ਕਬੀਰ ਦਾ ਦੂਜਾ ਸਿਖੁ ਹੋਆ ਸੈਣੁ ਨਾਈ।*
*ਪ੍ਰੇਮ ਭਗਤਿ ਰਾਤੀ ਕਰੈ ਭਲਕੈ ਰਾਜ ਦੁਆਰੈ ਜਾਈ।*
*ਆਏ ਸੰਤ ਪਰਾਹੁਣੇ ਕੀਰਤਨੁ ਹੋਆ ਰੈਣਿ ਸਬਾਈ।*
*ਛਡਿ ਨ ਸਕੈ ਸੰਤ ਜਨ ਰਾਜ ਦੁਆਰਿ ਨ ਸੇਵ ਕਮਾਈ।*
*ਸੈਣ ਰੂਪਿ ਹਰਿ ਜਾਇ ਕੈ ਆਇਆ ਰਾਣੈ ਨੋ ਰੀਝਾਈ।*
*ਸਾਧ ਜਨਾਂ ਨੋ ਵਿਦਾ ਕਰਿ ਰਾਜ ਦੁਆਰਿ ਗਇਆ ਸਰਮਾਈ।*
*ਰਾਣੈ ਦੂਰਹੁੰ ਸਦਿ ਕੈ ਗਲਹੁੰ ਕਵਾਇ ਖੋਲਿ ਪੈਨ੍ਹਾਈ।*
*ਵਸਿ ਕੀਤਾ ਹਉਂ ਤੁਧੁ ਅਜੁ ਬੋਲੈ ਰਾਜਾ ਸੁਣੈ ਲੁਕਾਈ।*
*ਪਰਗਟੁ ਕਰੈ ਭਗਤਿ ਵਡਿਆਈ॥* *(ਵਾਰ ੧੦:੧੬)*

ਬਾਣੀ ਦੇ ਬੋਹਿਥ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਨੇ ਪ੍ਰਾਚੀਨ ਯੁੱਗ ਤੋਂ ਲੈ ਕੇ ਮੱਧ ਯੁੱਗ ਤਕ ਪ੍ਰਭੂ-ਨਾਮ ਦਾ ਸਹਾਰਾ ਲੈ ਕੇ ਅਧਿਆਤਮਿਕ ਖੇਤਰ ਵਿਚ ਜ਼ਿਕਰ ਯੋਗ ਪ੍ਰਾਪਤੀਆਂ ਕਰਨ ਵਾਲੇ ਕਈ ਵਿਅਕਤੀਆਂ ਦਾ ਭਾਵ-ਭਿੰਨਾ ਵਰਣਨ ਕੀਤਾ ਹੈ, ਜਿਸ ਵਿਚ ਭਗਤ ਸੈਣ ਜੀ ਦਾ ਨਾਮ ਵੀ ਸ਼ਾਮਲ ਹੈ। ਭਗਤ ਜੀ ਦੁਆਰਾ ਸੇਵਾ-ਸਿਮਰਨ ਰਾਹੀਂ ਆਤਮ-ਉਧਾਰ ਦਾ ਜ਼ਿਕਰ ਕਰਦੇ ਹੋਏ ਗੁਰੂ ਸਾਹਿਬ ਨੇ ਮਨੁੱਖ-ਮਾਤਰ ਨੂੰ ਸੇਵਾ-ਸਿਮਰਨ ਦੇ ਰਾਹ ਉੱਤੇ ਚੱਲਣ ਲਈ ਪ੍ਰੇਰਿਤ ਕੀਤਾ ਹੈ:

*ਨਾਈ ਉਧਰਿਓ ਸੈਨੁ ਸੇਵ॥*
*ਮਨੁ ਡੀਗਿ ਨ ਡੋਲੈ ਕਹੂੰ ਜਾਇ॥*
*ਮਨ ਤੂ ਭੀ ਤਰਸਹਿ ਸਰਣਿ ਪਾਇ॥* *(ਪੰਨਾ ੧੧੯੨)*

ਇਕ ਹੋਰ ਪਾਵਨ ਸ਼ਬਦ ਵਿਚ ਸਤਿਗੁਰੂ ਪੰਚਮ ਪਾਤਸ਼ਾਹ ਜੀ ਨੇ ਕੇਵਲ ਉਨ੍ਹਾਂ ਮੱਧਕਾਲੀਨ ਭਗਤ-ਜਨਾਂ ਦਾ ਹੀ ਜ਼ਿਕਰ ਕੀਤਾ ਹੈ ਜਿਨ੍ਹਾਂ ਦੀ ਅਖੌਤੀ ਜਾਤ ਉਸ ਜਾਤ-ਪਾਤ ਵਿਚ ਉਲਝੇ ਹੋਏ ਸਮਾਜਿਕ-ਸੱਭਿਆਚਾਰਕ ਸਮਾਜ ਵਿਚ ਨੀਵੀਂ ਸਮਝੀ ਜਾਂਦੀ ਸੀ ਅਤੇ ਜਾਤ ਦੇ ਨਾਲ-ਨਾਲ ਉਨ੍ਹਾਂ ਦੇ ਕੰਮ ਨੂੰ ਵੀ ਅਖੌਤੀ ਉੱਚੀਆਂ ਜਾਤਾਂ ਵਾਲੇ ਲੋਕਾਂ ਦੁਆਰਾ ਘਿਰਣਾ ਨਾਲ ਦੇਖਿਆ ਜਾਂਦਾ ਸੀ। ਉਨ੍ਹਾਂ ਅਖੌਤੀ ਜਾਤਾਂ ਅਤੇ ਕੰਮਾਂ ਦਾ ਸਨਮਾਨ ਸਹਿਤ ਉਲੇਖ ਕਰਦੇ ਹੋਏ ਗੁਰੂ ਜੀ ਨੇ ਉਨ੍ਹਾਂ ਭਗਤ-ਜਨਾਂ ਨੂੰ ਭਗਤੀ-ਸਾਧਨਾ ਅਤੇ ਆਮ ਲੋਕਾਂ ਵਿਚ ਉਨ੍ਹਾਂ ਦੀ ਲੋਕਪ੍ਰਿਅਤਾ ਦਾ ਇਤਿਹਾਸਿਕ ਤੱਥ ਵੀ ਸਾਡੇ ਦ੍ਰਿਸ਼ਟੀਗੋਚਰ ਕੀਤਾ ਹੈ। ਭਗਤ ਸੈਣ ਜੀ ਦੇ ਬਾਰੇ ਫੁਰਮਾਨ ਕੀਤਾ ਹੈ:

*ਸੈਨੁ ਨਾਈ ਬੁਤਕਾਰੀਆ ਓਹੁ ਘਰਿ ਘਰਿ ਸੁਨਿਆ॥*
*ਹਿਰਦੇ ਵਸਿਆ ਪਾਰਬ੍ਰਹਮੁ ਭਗਤਾ ਮਹਿ ਗਨਿਆ॥* *(ਪੰਨਾ ੪੮੭)*

ਭਗਤ ਸੈਣ ਜੀ ਦਾ ਇਕ ਸ਼ਬਦ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਵਨ ਪੰਨੇ ੬੯੫ ਉੱਪਰ ਧਨਾਸਰੀ ਰਾਗ ਵਿਚ ਅੰਕਿਤ ਕੀਤਾ ਹੈ ਜਿਸ ਵਿਚ ਭਗਤ ਜੀ ਨੇ ਆਰਤੀ ਕਾਵਿ-ਰੂਪ ਦੁਆਰਾ ਸਰਬ-ਵਿਆਪਕ ਪ੍ਰਭੂ ਦੀ ਉਸਤਤ ਕੀਤੀ ਹੈ ਜੋ ਕਿ ਗੁਰਮਤਿ ਦੀ ਨਿਰਗੁਣ ਭਗਤੀ-ਧਾਰਾ ਦਾ ਇਕ ਅਟੁੱਟ ਅੰਗ ਮੰਨੀ ਜਾਣੀ ਚਾਹੀਦੀ ਹੈ। ਇਸ ਪਾਵਨ ਸ਼ਬਦ ਵਿਚ ਭਗਤ ਜੀ ਨੇ ਸਪਸ਼ਟ ਕਥਨ ਕੀਤਾ ਹੈ ਕਿ ਹੇ ਪ੍ਰਭੂ ਮਾਲਕ! ਤੂੰ ਹੀ ਮੇਰੇ ਲਈ ਆਰਤੀ ਕਰਨ ਲਈ ਉੱਤਮ ਦੀਵਾ ਅਤੇ ਪਵਿੱਤਰ ਲੋਅ ਜਾਂ ਲਾਟ ਹੈਂ ਅਤੇ ਇਹ ਕੇਂਦਰੀ ਭਾਵ ਉਜਾਗਰ ਕੀਤਾ ਹੈ ਕਿ ਜੋ ਮਨੁੱਖ ਕਰਮ-ਕਾਂਡ ਦੀਆਂ ਬਾਹਰੀ ਵਿਧੀਆਂ ਦਾ ਤਿਆਗ ਕਰਦੇ ਹੋਏ ਸਰਬ-ਵਿਆਪਕ ਪ੍ਰਭੂ ਨੂੰ ਸਾਰੀ ਕੁਦਰਤ ਵਿਚ ਰਚਿਆ ਹੋਇਆ ਮਹਿਸੂਸ ਕਰਦੇ ਹੋਏ ਪ੍ਰੇਮਾ-ਭਗਤੀ ਦੀ ਭਾਵਨਾ ਨਾਲ ਪ੍ਰਭੂ ਪਰਮਾਤਮਾ ਦੇ ਗੁਣ ਗਾਇਨ ਕਰਦਾ ਹੈ ਉਹ ਅਸਲ ਰੂਹਾਨੀ ਅਨੰਦ ਦਾ ਅਨੁਭਵ ਪ੍ਰਾਪਤ ਕਰਦਾ ਹੈ ਅਤੇ ਇਸ ਤਰ੍ਹਾਂ ਆਪਣੇ ਜੀਵਨ-ਉਦੇਸ਼ ਵਿਚ ਸਫਲ ਹੁੰਦਾ ਹੈ:

*ਧੂਪ ਦੀਪ ਘ੍ਰਿਤ ਸਾਜਿ ਆਰਤੀ॥ ਵਾਰਨੇ ਜਾਉ ਕਮਲਾ ਪਤੀ॥੧॥*
*ਮੰਗਲਾ ਹਰਿ ਮੰਗਲਾ॥ ਨਿਤ ਮੰਗਲੁ ਰਾਜਾ ਰਾਮ ਰਾਇ ਕੋ॥੧॥ ਰਹਾਉ॥*
*ਊਤਮੁ ਦੀਅਰਾ ਨਿਰਮਲ ਬਾਤੀ॥ ਤੁਹੀਂ ਨਿਰੰਜਨੁ ਕਮਲਾ ਪਾਤੀ॥੨॥*
*ਰਾਮਾ ਭਗਤਿ ਰਾਮਾਨੰਦੁ ਜਾਨੈ॥ ਪੂਰਨ ਪਰਮਾਨੰਦੁ ਬਖਾਨੈ॥੩॥*
*ਮਦਨ ਮੂਰਤਿ ਭੈ ਤਾਰਿ ਗੋਬਿੰਦੇ॥ ਸੈਨੁ ਭਣੈ ਭਜੁ ਪਰਮਾਨੰਦੇ॥੪॥੨॥*

*(ਪੰਨਾ ੬੯੫)* ■

# ਅਕਿਰਤਘਣ

-ਸ. ਸਤਵਿੰਦਰ ਸਿੰਘ ਫੂਲਪੁਰ*

ਅਕਿਰਤਘਣ ਸੰਸਕ੍ਰਿਤ ਦੇ ਸ਼ਬਦ ਕ੍ਰਿਤਘਣ (कृतघ्न) ਦਾ ਤਦਭਵ ਰੂਪ ਹੈ, ਜਿਸ ਦੀ ਵਰਤੋਂ ਉਸ ਵਿਅਕਤੀ ਲਈ ਕੀਤੀ ਜਾਂਦੀ ਹੈ ਜੋ ਕਿਸੇ ਦੇ ਕੀਤੇ ਉਪਕਾਰ ਨੂੰ ਭੁਲਾ ਦੇਵੇ।[੧] ਕੋਸ਼ਾਂ ਵਿਚ ਇਸ ਦੇ ਸਮਾਨਾਰਥੀ ਸ਼ਬਦ ਕਰੀਖੋ, ਅਹਿਸਾਨ ਫ਼ਰਾਮੋਸ਼, ਲੂਣ ਹਰਾਮੀ ਅਤੇ ਪਾਮਰ[੨] ਆਦਿ ਵੀ ਮਿਲਦੇ ਹਨ।[੩]

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਕਿਸੇ ਦਾ ਉਪਕਾਰ ਨਾ ਜਾਂਣਨ ਵਾਲੇ ਅਕਿਰਤਘਣ ਲਈ ਹਰਾਮਖੋਰ ਸ਼ਬਦ ਵਰਤਿਆ ਹੈ: ਮੈ ਕੀਤਾ ਨ ਜਾਤਾ ਹਰਾਮਖੋਰੁ॥ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਅਜਿਹੇ ਵਿਅਕਤੀ ਲਈ ਲੂਣ ਹਰਾਮੀ, ਗੁਨਹਗਾਰ, ਬੇਗਾਨਾ, ਅਲਪਮਤਿ ਆਦਿ ਸ਼ਬਦ ਵਰਤੇ ਹਨ।

ਭਾਈ ਗੁਰਦਾਸ ਜੀ ਨੇ ਅਜਿਹੇ ਅਕਿਰਤਘਣ ਨੂੰ ਲੂਣ ਹਰਾਮੀ, ਗੁਨਹਗਾਰ, ਬੇਈਮਾਨ, ਅਗਿਆਨ, ਮੰਦੀ ਹੂੰ ਮੰਦੇ ਕਿਹਾ ਹੈ।

ਗੁਰਬਾਣੀ ਅੰਦਰ ਅਕਿਰਤਘਣ ਸ਼ਬਦ ਵੱਖ-ਵੱਖ ਸੱਤ ਵਿਆਕਰਣਿਕ ਰੂਪਾਂ ਵਿਚ ਆਇਆ ਹੈ:

**ਅਕਿਰਤਘਣ**

*ਕੀਆ ਨ ਜਾਣੈ ਅਕਿਰਤਘਣ ਵਿਚਿ ਜੋਨੀ ਫਿਰਤੇ॥* (ਪੰਨਾ ੩੧੭)

**ਅਕਿਰਤਘਣਾ**

*ਅਕਿਰਤਘਣਾ ਨੋ ਪਾਲਦਾ ਪ੍ਰਭ ਨਾਨਕ ਸਦ ਬਖਸਿੰਦੁ॥* (ਪੰਨਾ ੪੭)

**ਅਕਿਰਤਘਣੈ**

*ਅਕਿਰਤਘਣੈ ਕਉ ਰਖੈ ਨ ਕੋਈ ਨਰਕ ਘੋਰ ਮਹਿ ਪਾਵਣਾ॥* (ਪੰਨਾ ੧੦੮੬)

**ਅਕਿਰਤਘਨਾ**

*ਪਾਲਹਿ ਅਕਿਰਤਘਨਾ ਪੂਰਨ ਦ੍ਰਿਸਟਿ ਤੇਰੀ ਰਾਮ॥* (ਪੰਨਾ ੫੪੭)

**ਅਕਿਰਤਘਨਾਰੇ**

*ਤੁਮ੍ ਦੇਵਹੁ ਸਭੁ ਕਿਛੁ ਦਇਆ ਧਾਰਿ ਹਮ ਅਕਿਰਤਘਨਾਰੇ॥* (ਪੰਨਾ ੮੦੯)

**ਅਕ੍ਰਿਤਘਣੁ**

*ਬੀਚੁ ਨ ਕੋਇ ਕਰੇ ਅਕ੍ਰਿਤਘਣੁ ਵਿਛੁੜਿ ਪਇਆ॥* (ਪੰਨਾ ੫੪੬)

**ਅਕ੍ਰਿਤਘਨ**

*ਕੋਟਿ ਪਰਾਧ ਮਹਾ ਅਕ੍ਰਿਤਘਨ ਬਹੁਰਿ ਬਹੁਰਿ ਪ੍ਰਭ ਸਹੀਐ॥*[੪] (ਪੰਨਾ ੫੩੧)

---

*ਰੀਸਰਚ ਸਕਾਲਰ, ਸਿੱਖ ਇਤਿਹਾਸ ਰੀਸਰਚ ਬੋਰਡ (ਸ਼੍ਰੋਮਣੀ ਗੁ: ਪ੍ਰ: ਕਮੇਟੀ), ਸ੍ਰੀ ਅੰਮ੍ਰਿਤਸਰ।
ਮੋ: ੯੯੧੪੪-੧੯੪੮੪

ਅਕਿਰਤਘਣ ਇਕ ਅਜਿਹਾ ਸ਼ਬਦ ਹੈ ਜੋ ਸਿਰਫ ਇਨਸਾਨ ਦੇ ਹਿੱਸੇ ਆਇਆ ਹੈ। ਆਮ ਤੌਰ 'ਤੇ ਅਸੀਂ ਅਕਿਰਤਘਣ ਸ਼ਬਦ ਨੂੰ ਦੁਨਿਆਵੀ ਅਹਿਸਾਨ ਫ਼ਰਾਮੋਸ਼ ਵਿਅਕਤੀ ਲਈ ਵਰਤਦੇ ਹਾਂ, ਪਰ ਗੁਰਬਾਣੀ ਅੰਦਰ ਇਹ ਸ਼ਬਦ ਇਸ ਜੀਵ ਦੀ ਪਰਮਾਤਮਾ ਪ੍ਰਤੀ ਅਕਿਰਤਘਣਤਾ ਦੇ ਸੰਦਰਭ ਵਿਚ ਵਰਤਿਆ ਗਿਆ ਹੈ। ਅਕਿਰਤਘਣ ਵਿਅਕਤੀ ਕਿਸ ਹੱਦ ਤਕ ਨੀਵਾਂ ਗਿਰ ਸਕਦਾ ਹੈ, ਉਹ ਪਰਮਾਤਮਾ, ਗੁਰੂ ਅਤੇ ਮਾਪਿਆਂ ਪ੍ਰਤੀ ਕਿਵੇਂ ਦੀ ਅਕਿਰਤਘਣਤਾ ਕਰਦਾ ਹੈ, ਉਸ ਦਾ ਹਸ਼ਰ ਕਿਹੋ ਜਿਹਾ ਹੁੰਦਾ ਹੈ, ਆਦਿ ਬਾਰੇ ਵਿਚਾਰ ਕਰਨਾ ਸਾਡਾ ਉਦੇਸ਼ ਹੋਵੇਗਾ।

**ਪਰਮਾਤਮਾ ਪ੍ਰਤੀ ਅਕਿਰਤਘਣਤਾ:** ਜਿੱਥੇ ਕਿਤੇ ਵੀ ਅਕਿਰਤਘਣ ਦੀ ਗੱਲ ਆਵੇਗੀ ਉੱਥੇ ਜਾਹਰਾ ਤੌਰ 'ਤੇ ਦੂਜੀ ਧਿਰ ਵੱਲੋਂ ਕੀਤਾ ਗਿਆ ਉਪਕਾਰ ਵੀ ਹੋਵੇਗਾ। ਇਸ ਲਈ ਮਨੁੱਖ ਦੀ ਪਰਮਾਤਮਾ ਪ੍ਰਤੀ ਅਕਿਰਤਘਣਤਾ ਬਾਰੇ ਗੱਲ ਕਰਨ ਤੋਂ ਪਹਿਲਾਂ ਉਸ ਵਾਹਿਗੁਰੂ ਦੇ ਉਪਕਾਰਾਂ ਬਾਰੇ ਜਾਣਨਾ ਜ਼ਰੂਰੀ ਹੈ। ਪੰਚਮ ਪਾਤਸ਼ਾਹ ਸੁਖਮਨੀ ਸਾਹਿਬ ਦੀ ਚੌਥੀ ਅਸਟਪਦੀ ਵਿਚ ਬਹੁਤ ਖੂਬਸੂਰਤ ਢੰਗ ਨਾਲ ਇਨ੍ਹਾਂ ਉਪਕਾਰਾਂ ਦਾ ਵਰਣਨ ਕਰਦੇ ਹੋਏ ਲਿਖਦੇ ਹਨ ਕਿ ਮਾਤਾ ਦੇ ਰਕਤ ਅਤੇ ਪਿਤਾ ਦੇ ਬਿੰਦ ਦੇ ਸੁਮੇਲ ਤੋਂ ਉਸ ਪਰਮਾਤਮਾ ਨੇ ਕਿੱਡੇ ਸੋਹਣੇ ਅੰਗ ਅਤੇ ਨੈਣ-ਨਕਸ਼ ਬਣਾ ਕੇ ਇਸ ਜੀਵ ਦੀ ਸਾਜਣਾ ਕੀਤੀ। ਮਾਤਾ ਦੇ ਗਰਭ ਵਿਚ ਵੀ ਇਸ ਲਈ ਭੋਜਨ ਦੀ ਵਿਵਸਥਾ ਕਰ ਕੇ ਇਸ ਦੀ ਪ੍ਰਤਿਪਾਲਨਾ ਕੀਤੀ। ਫਿਰ ਜਦੋਂ ਇਹ ਜੀਵ ਜਨਮ ਲੈ ਕੇ ਧਰਤੀ 'ਤੇ ਆਇਆ ਤਾਂ ਉਸ ਅਕਾਲ ਪੁਰਖ ਨੇ ਇਸ ਦੇ ਪੀਣ ਲਈ ਮਾਤਾ ਦੇ ਸੀਨੇ ਵਿਚ ਸੀਰ ਪੈਦਾ ਕਰ ਦਿੱਤਾ। ਭਰ ਜਵਾਨੀ ਵਿਚ ਭੋਜਨ ਅਤੇ ਸੁੱਖਾਂ ਦੀ ਸੂਝ ਬਖ਼ਸ਼ਿਸ਼ ਕੀਤੀ। ਜਦੋਂ ਬਿਰਧ ਅਵਸਥਾ ਵਿਚ ਹੱਥਾਂ ਪੈਰਾਂ ਨੇ ਕੰਮ ਕਰਨਾ ਬੰਦ ਕਰ ਦਿੱਤਾ ਤਾਂ ਸੇਵਾ ਕਰਨ ਲਈ ਸਾਕ ਸੱਜਣ ਲਾ ਦਿੱਤੇ ਜੋ ਬੈਠੇ ਹੋਏ ਦੇ ਮੂੰਹ ਵਿਚ ਹੀ ਚੰਗੇ ਭੋਜਨ ਛਕਾਉਂਦੇ ਰਹੇ। ਇਸ ਪੂਰੀ ਅਸਟਪਦੀ ਵਿਚ ਅਤੇ ਸਮੁੱਚੀ ਗੁਰਬਾਣੀ ਅੰਦਰ ਪਰਮਾਤਮਾ ਦੁਆਰਾ ਜੀਵ ਉੱਪਰ ਕੀਤੇ ਗਏ ਉਪਕਾਰਾਂ ਅਤੇ ਬਖ਼ਸ਼ਿਸ਼ ਦਾ ਬੜੇ ਵਿਸਤਰਿਤ ਰੂਪ ਵਿਚ ਵਰਣਨ ਮਿਲਦਾ ਹੈ। ਉਸ ਕਾਦਰ ਨੇ ਆਪਣੀ ਕੁਦਰਤ ਵਿਚ ਅਣਗਿਣਤ ਨਿਆਮਤਾਂ ਦੇ ਕੇ ਇਸ ਜੀਵ ਨੂੰ ਨਿਵਾਜਿਆ ਹੈ। ਪਰ ਜਿਹੜਾ ਗੁਣਾਂ ਨੂੰ ਨਾ ਜਾਣਨ ਵਾਲਾ ਨਿਰਗੁਣ ਮਨੁੱਖ ਗੁਰਬਾਣੀ ਦੇ ਕਥਨ: ਦਾਤਿ ਪਿਆਰੀ ਵਿਸਰਿਆ ਦਾਤਾਰਾ॥ ਅਨੁਸਾਰ ਉਸ ਸਿਰਜਣਹਾਰ ਅਕਾਲ ਪੁਰਖ ਦੀਆਂ ਦਾਤਾਂ ਨਾਲ ਹੀ ਪਿਆਰ ਪਾ ਕੇ ਬਹਿ ਜਾਵੇ ਅਤੇ ਉਸ ਦੇਣਹਾਰ ਦਾਤਾਰ ਨੂੰ ਮਨੋਂ ਵਿਸਾਰ ਦੇਵੇ ਉਹ ਮਨਮੁਖ ਅਕਿਰਤਘਣ ਹੈ: ਦੇਂਦੇ ਥਾਵਹੁ ਦਿਤਾ ਚੰਗਾ ਮਨਮੁਖਿ ਐਸਾ ਜਾਣੀਐ॥ ਭਾਈ ਗੁਰਦਾਸ ਜੀ ਨੇ ਅਜਿਹੇ ਮਨਮੁਖ ਨੂੰ ਵੱਡਾ ਅਕਿਰਤਘਣ ਕਿਹਾ ਹੈ:

*ਮਨਮੁਖ ਵਡਾ ਅਕ੍ਰਿਤਘਣੁ ਦੂਜੇ ਭਾਇ ਸੁਆਇ ਲੁਭਾਈ ।*
*ਸਿਰਜਨਹਾਰ ਨ ਚਿਤਿ ਵਸਾਈ॥੨੩॥* (ਵਾਰ ੩੭:੨੩)

ਅਜਿਹੇ ਅਕਿਰਤਘਣ ਦੇ ਲੱਛਣ ਅਤੇ ਹਸ਼ਰ ਦੱਸਦੇ ਹੋਏ ਸ੍ਰੀ ਗੁਰੂ ਅਰਜਨ ਦੇਵ

ਜੀ ਫੁਰਮਾਉਂਦੇ ਹਨ:

*ਖਾਦਾ ਪੈਨਦਾ ਮੂਕਰਿ ਪਾਇ॥ ਤਿਸ ਨੋ ਜੋਹਹਿ ਦੂਤ ਧਰਮਰਾਇ॥੧॥*
*ਤਿਸੁ ਸਿਉ ਬੇਮੁਖ ਜਿਨਿ ਜੀਉ ਪਿੰਡੁ ਦੀਨਾ॥ ਕੋਟਿ ਜਨਮ ਭਰਮਹਿ ਬਹੁ ਜੂਨਾ॥੧॥*
*ਸਾਕਤ ਕੀ ਐਸੀ ਹੈ ਰੀਤਿ॥ ਜੋ ਕਿਛੁ ਕਰੈ ਸਗਲ ਬਿਪਰੀਤਿ॥੨॥*
*ਜੀਉ ਪ੍ਰਾਣ ਜਿਨਿ ਮਨੁ ਤਨੁ ਧਾਰਿਆ॥ ਸੋਈ ਠਾਕੁਰੁ ਮਨਹੁ ਬਿਸਾਰਿਆ॥੩॥*
*(ਪੰਨਾ ੧੯੫)*

ਅਕਿਰਤਘਣ ਮਨੁੱਖ ਨੂੰ ਪੰਚਮ ਪਾਤਸ਼ਾਹ ਨੇ ਲੂਣ ਹਰਾਮੀ, ਗੁਨਹਗਾਰ, ਬੇਗਾਨਾ (ਪਰਮਾਤਮਾ ਨਾਲੋਂ ਓਪਰਾ), ਅਲਪਮਤਿ (ਹੋਛੀ ਮਤਿ ਵਾਲਾ) ਕਿਹਾ ਹੈ। ਕਿਉਂਕਿ ਜਿਸ ਪ੍ਰਭੂ ਨੇ ਉਸ ਨੂੰ ਜਿੰਦ, ਸਰੀਰ ਅਤੇ ਸੁੱਖ ਦਿੱਤੇ ਹਨ, ਉਸ ਅਸਲ ਤੱਤ ਦੀ ਉਹ ਪਛਾਣ ਹੀ ਨਹੀਂ ਕਰਦਾ। ਮਾਇਆ ਦੇ ਮੋਹ ਵਿਚ ਫਸਿਆ ਭਟਕਣਾ ਵਿਚ ਹੀ ਸਾਰੀ ਆਰਜਾ ਬਿਤਾ ਦਿੰਦਾ ਹੈ, ਪਰ ਜਿਹੜਾ ਪ੍ਰਭੂ ਦਾਤਾਰ ਸਭ ਦਾਤਾਂ ਦੇਣ ਵਾਲਾ ਹੈ ਉਸ ਨੂੰ ਨਿਮਖ-ਮਾਤਰ ਵੀ ਆਪਣੇ ਮਨ ਵਿਚ ਨਹੀਂ ਵਸਾਉਂਦਾ:

*ਲੂਣ ਹਰਾਮੀ ਗੁਨਹਗਾਰ ਬੇਗਾਨਾ ਅਲਪ ਮਤਿ॥*
*ਜੀਉ ਪਿੰਡੁ ਜਿਨਿ ਸੁਖ ਦੀਏ ਤਾਹਿ ਨ ਜਾਨਤ ਤਤ॥*
*ਲਾਹਾ ਮਾਇਆ ਕਾਰਨੇ ਦਹ ਦਿਸਿ ਢੂਢਨ ਜਾਇ॥*
*ਦੇਵਨਹਾਰ ਦਾਤਾਰ ਪ੍ਰਭ ਨਿਮਖ ਨ ਮਨਹਿ ਬਸਾਇ॥* *(ਪੰਨਾ ੨੬੧)*

ਜਿਸ ਮਨੁੱਖ ਨੂੰ ਸਰਬ ਵਿਆਪਕ, ਸਿਰਜਣਹਾਰ ਪਰਮਾਤਮਾ ਵਿਸਰ ਜਾਵੇ, ਉਹ ਸਦਾ ਵਿਕਾਰਾਂ ਦੀ ਅੱਗ ਵਿਚ ਸੜਦਾ ਰਹਿੰਦਾ ਹੈ। ਪਰਮਾਤਮਾ ਦੇ ਕੀਤੇ ਉਪਕਾਰਾਂ ਨੂੰ ਭੁੱਲਣ ਵਾਲੇ ਉਸ ਅਕਿਰਤਘਣ ਮਨੁੱਖ ਨੂੰ ਕੋਈ ਬਚਾ ਨਹੀਂ ਸਕਦਾ। ਉਹ ਮਨੁੱਖ ਸਦਾ ਭਿਆਨਕ ਨਰਕ ਵਿਚ ਪਿਆ ਰਹਿੰਦਾ ਹੈ। ਜਿਸ ਮਨੁੱਖ ਨੂੰ ਪਰਮਾਤਮਾ ਨੇ ਜਿੰਦ ਦਿੱਤੀ, ਪ੍ਰਾਣ ਦਿੱਤੇ, ਸਰੀਰ ਬਣਾਇਆ, ਧਨ ਦਿੱਤਾ, ਮਾਂ ਦੇ ਪੇਟ ਵਿਚ ਰੱਖਿਆ ਕਰ ਕੇ ਬੜੀ ਦਇਆ ਕੀਤੀ ਪਰ ਜਿਹੜਾ ਅਕਿਰਤਘਣ ਮਨੁੱਖ ਉਸ ਪਰਮਾਤਮਾ ਦੇ ਸਾਰੇ ਉਪਕਾਰਾਂ ਨੂੰ ਭੁੱਲ ਕੇ ਉਸ ਨਾਲੋਂ ਪ੍ਰੀਤ ਤਿਆਗ ਕੇ ਹੋਰ-ਹੋਰ ਪਦਾਰਥਾਂ ਦੇ ਮੋਹ ਵਿਚ ਮਸਤ ਰਹਿੰਦਾ ਹੈ, ਉਹ ਮਨੁੱਖ ਕਿਸੇ ਪਾਸੇ ਵੀ ਨੇਪਰੇ ਨਹੀਂ ਚੜ੍ਹਦਾ:

*ਜਿਸ ਨੋ ਬਿਸਰੈ ਪੁਰਖੁ ਬਿਧਾਤਾ॥ ਜਲਤਾ ਫਿਰੈ ਰਹੈ ਨਿਤ ਤਾਤਾ॥*
*ਅਕਿਰਤਘਣੈ ਕਉ ਰਖੈ ਨ ਕੋਈ ਨਰਕ ਘੋਰ ਮਹਿ ਪਾਵਣਾ॥੭॥*
*ਜੀਉ ਪ੍ਰਾਣ ਤਨੁ ਧਨੁ ਜਿਨਿ ਸਾਜਿਆ॥ ਮਾਤ ਗਰਭ ਮਹਿ ਰਾਖਿ ਨਿਵਾਜਿਆ॥*
*ਤਿਸ ਸਿਉ ਪ੍ਰੀਤਿ ਛਾਡਿ ਅਨ ਰਾਤਾ ਕਾਹੂ ਸਿਰੈ ਨ ਲਾਵਣਾ॥੮॥*
*(ਪੰਨਾ ੧੦੮੬)*

**ਗੁਰੂ ਪ੍ਰਤੀ ਅਕਿਰਤਘਣਤਾ:** ਸ੍ਰੀ ਗੁਰੂ ਨਾਨਕ ਪਾਤਸ਼ਾਹ ਤੋਂ ਲੈ ਕੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਤਕ ਨੌਂ ਪਾਤਸ਼ਾਹੀਆਂ ਦੁਆਰਾ ਸਾਡੇ ਉੱਪਰ ਕੀਤੇ ਗਏ ਉਪਕਾਰਾਂ

ਦਾ ਲਾਸਾਨੀ ਗੁਰ ਇਤਿਹਾਸ ਸਾਡੇ ਸਾਹਮਣੇ ਹੈ। ਦਸਮ ਪਾਤਸ਼ਾਹ ਦੇ ਸਮੇਂ ਤਾਂ ਇਨ੍ਹਾਂ ਉਪਕਾਰਾਂ ਵਿਚ ਅਤਿਅੰਤ ਵਾਧਾ ਹੋਇਆ। ਦਸਮੇਸ਼ ਪਿਤਾ ਜੀ ਨੇ ਸਾਡੀ ਖਾਤਰ ਆਪਣਾ ਸਰਬੰਸ ਵਾਰ ਦਿੱਤਾ। ਚਾਰੇ ਸਾਹਿਬਜ਼ਾਦੇ ਕੁਰਬਾਨ ਕਰਾਉਣ ਉਪਰੰਤ ਖਾਲਸੇ ਵੱਲ ਹੱਥ ਕਰ ਕੇ ਕਿਹਾ 'ਇਨ ਪੁਤਰਨ ਕੇ ਸੀਸ ਪਹਿ ਵਾਰ ਦੀਏ ਸੁਤ ਚਾਰ। ਚਾਰ ਮੁਏ ਤੋ ਕਿਆ ਹੂਆ ਜੀਵਤ ਕਈ ਹਜ਼ਾਰ।

ਆਪ ਜੀ ਨੇ ਖਾਲਸਾ ਪੰਥ ਸਾਜ ਕੇ ਖਾਲਸੇ ਨੂੰ ਆਪਣਾ 'ਖਾਸ ਰੂਪ' ਕਿਹਾ। ਅੰਮ੍ਰਿਤਪਾਨ ਕਰ ਕੇ ਪੰਜ ਕਕਾਰੀ ਰਹਿਤ ਦੇ ਧਾਰਨੀ ਹੋਣ ਦੀ ਤਾਕੀਦ ਕੀਤੀ ਪਰ ਅੱਜ ਗੁਰੂ ਜੀ ਦੇ ਸਾਰੇ ਉਪਕਾਰਾਂ ਨੂੰ ਭੁੱਲ ਜਾਣ ਕਰਕੇ ਸਿੱਖ ਪਰਵਾਰਾਂ ਵਿਚ ਫੈਲੀ ਨਸ਼ਿਆਂ ਅਤੇ ਪਤਿਤਪੁਣੇ ਦੀ ਹਵਾ ਗੁਰੂ ਪ੍ਰਤੀ ਘੋਰ ਅਕਿਰਤਘਣਤਾ ਦੀ ਸਿਖਰ ਹੈ। ਜਿਨ੍ਹਾਂ ਨੂੰ ਅੰਮ੍ਰਿਤੁ ਕਉਰਾ ਬਿਖਿਆ ਮੀਠੀ॥ ਲੱਗਦੀ ਹੈ, ਅਜਿਹੇ ਸਾਕਤ ਵੀ ਮਹਾਂ ਅਕਿਰਤਘਣ ਹਨ। ਦਸਮ ਪਾਤਸ਼ਾਹ ਦੀਆਂ ਨਜ਼ਰਾਂ ਵਿਚ ਉਹ ਮਾਤਾ ਵੀ ਅਕਿਰਤਘਣ ਹੈ ਜੋ ਆਪਣੇ ਪੁੱਤ ਨੂੰ ਕਹਿੰਦੀ ਹੈ, 'ਪੁੱਤਰਾ ਮੈਥੋਂ ਤੇਰੇ ਕੇਸਾਂ ਦੀ ਸੰਭਾਲ ਨਹੀਂ ਕੀਤੀ ਜਾਂਦੀ, ਆ ਨਾਈ ਦੀ ਦੁਕਾਨ 'ਤੇ ਚੱਲੀਏ ਮੈਂ ਤੇਰੇ ਕੇਸ ਕਟਵਾ ਆਵਾਂ' ਅਸਲ ਵਿਚ ਉਹ ਮਾਤਾ ਸਿਰਫ ਆਪਣੇ ਪੁੱਤਰ ਦੇ ਕੇਸ ਹੀ ਕਤਲ ਨਹੀਂ ਕਰਵਾ ਰਹੀ ਹੁੰਦੀ ਸਗੋਂ ਦਸਮੇਸ਼ ਜੀ ਅਤੇ ਮਾਤਾ ਗੁਜਰੀ ਜੀ ਦੇ ਉਪਕਾਰਾਂ ਅਤੇ ਭਾਵਨਾਵਾਂ ਦਾ ਕਤਲ ਕਰਵਾ ਰਹੀ ਹੁੰਦੀ ਹੈ। ਅੱਜ ਕੇਸਾਂ ਉੱਪਰ ਕੈਂਚੀਆਂ ਚਲਾਉਣ ਵਾਲੇ ਆਪਣੇ ਉਨ੍ਹਾਂ ਬਜ਼ੁਰਗਾਂ ਪ੍ਰਤੀ ਵੀ ਅਕਿਰਤਘਣ ਹਨ ਜਿਨ੍ਹਾਂ ਨੇ ਕਦੀ ਰੰਬੀਆਂ ਨਾਲ ਖੋਪਰੀਆਂ ਉਤਰਵਾ ਕੇ ਸਿੱਖੀ ਨੂੰ ਕੇਸਾਂ ਸੁਆਸਾਂ ਸੰਗ ਨਿਭਾਇਆ ਸੀ।

**ਬਿਪਰਾਂ ਦੀ ਅਕਿਰਤਘਣਤਾ:** ਜਿੱਥੇ ਵਿਅਕਤੀਗਤ ਅਕਿਰਤਘਣਤਾ ਦੀ ਗੱਲ ਆਮ ਦੇਖਣ ਨੂੰ ਮਿਲਦੀ ਹੈ ਉੱਥੇ ਕਈ ਵਾਰ ਕੁਝ ਕੌਮਾਂ ਵੀ ਦੂਸਰੀ ਕੌਮ ਦੇ ਅਹਿਸਾਨ ਨੂੰ ਭੁਲਾ ਕੇ ਅਕਿਰਤਘਣਤਾ ਦਾ ਅਜਿਹਾ ਵਰਤਾਉ ਕਰਦੀਆਂ ਹਨ, ਜਿਸ ਨੂੰ ਸਦੀਆਂ ਬੱਧੀ ਭੁਲਾਉਣਾ ਔਖਾ ਹੋ ਜਾਂਦਾ ਹੈ। ਬਿਪਰਾਂ ਦੀ ਉਦਹਾਰਨ ਇਸ ਗੱਲ ਦਾ ਪ੍ਰਤੱਖ ਸਬੂਤ ਹੈ। ਦੁਨੀਆ ਦੇ ਇਤਿਹਾਸ ਵਿਚ ਮਨੁੱਖਤਾ ਨੂੰ ਸ਼ਰਮਸਾਰ ਕਰ ਦੇਣ ਵਾਲਾ ਅਕਿਰਤਘਣਤਾ ਦਾ ਨੰਗਾ-ਨਾਚ ਉਦੋਂ ਪ੍ਰਤੱਖ ਰੂਪ ਵਿਚ ਸਾਹਮਣੇ ਆਇਆ ਜਦੋਂ ਗੰਗੂ ਦੀ ਔਲਾਦ ਬਿਪਰਾਂ ਨੇ ਆਪਣੇ ਧਰਮ ਰੱਖਿਅਕ ਸ੍ਰੀ ਗੁਰੂ ਤੇਗ ਬਹਾਦਰ ਜੀ ਦੇ ਉਪਕਾਰਾਂ ਨੂੰ ਭੁਲਾ ਕੇ ਸ੍ਰੀ ਅਕਾਲ ਤਖਤ ਸਾਹਿਬ ਅਤੇ ਸਰਬ ਸਾਂਝੀਵਾਲਤਾ ਦੇ ਪ੍ਰਤੀਕ ਸ੍ਰੀ ਹਰਿਮੰਦਰ ਸਾਹਿਬ ਉੱਪਰ ਤੋਪਾਂ, ਟੈਂਕਾਂ ਨਾਲ ਹਮਲਾ ਕਰ ਕੇ ਸੈਂਕੜੇ ਨਿਰਦੋਸ਼ ਸ਼ਰਧਾਲੂਆਂ ਨੂੰ ਸ਼ਹੀਦ ਕਰ ਦਿੱਤਾ। ਇਸ ਤੋਂ ਪਿੱਛੋਂ ਬਿਪਰਾਂ ਨੇ ਅਕਿਰਤਘਣਤਾ ਦਾ ਦੂਸਰਾ ਤਾਂਡਵ ਦਿੱਲੀ ਦੀਆਂ ਸੜਕਾਂ ਉੱਪਰ ਬੇ-ਖੌਫ਼ ਹੋ ਕੇ ਕੀਤਾ। ਇਸ ਤਾਂਡਵ ਵਿਚ ਉਨ੍ਹਾਂ ਨਿਰਦੋਸ਼ ਬੱਚੇ, ਬਜ਼ੁਰਗਾਂ ਅਤੇ ਨੌਜਵਾਨ ਸਿੱਖਾਂ ਨੂੰ ਗਲਾਂ ਵਿਚ ਟਾਇਰ ਪਾ ਕੇ ਜਿਊਂਦੇ ਸਾੜਿਆ ਗਿਆ, ਜਿਨ੍ਹਾਂ ਨੇ ਹਿੰਦੁਸਤਾਨ ਵਿਚ ਸਿਰਫ ੨ ਪ੍ਰਤੀਸ਼ਤ ਗਿਣਤੀ ਹੋਣ ਦੇ ਬਾਵਜੂਦ ਅਣਗਿਣਤ ਕੁਰਬਾਨੀਆਂ ਕਰ ਕੇ ਦੇਸ਼ ਨੂੰ ਅਜ਼ਾਦ ਕਰਵਾਇਆ ਸੀ।

ਅਜਿਹੀ ਅਕਿਰਤਘਣਤਾ ਦੀ ਮਿਸਾਲ ਦੁਨੀਆ ਦੇ ਇਤਿਹਾਸ ਵਿਚ ਹੋਰ ਕਿੱਤੋਂ ਮਿਲਣੀ ਮੁਸ਼ਕਿਲ ਹੈ।

**ਮਾਂ ਪਿਉ ਪ੍ਰਤੀ ਅਕਿਰਤਘਣਤਾ:** ਮਾਤਾ ਅਨੇਕਾਂ ਕਸ਼ਟ ਸਹਾਰ ਕੇ ਬੱਚੇ ਨੂੰ ਜਨਮ ਦਿੰਦੀ ਹੈ। ਆਪ ਗਿੱਲੀ ਜਗ੍ਹਾ 'ਤੇ ਪੈ ਕੇ ਉਸ ਨੂੰ ਸੁੱਕੀ ਥਾਂ 'ਤੇ ਪਾਉਂਦੀ ਹੈ। ਜੇਕਰ ਬੱਚੇ ਨੂੰ ਜ਼ਰਾ ਜਿੰਨੀ ਵੀ ਤਕਲੀਫ਼ ਹੋਵੇ ਤਾਂ ਸਾਰੀ-ਸਾਰੀ ਰਾਤ ਉਸ ਦੇ ਸਿਰਹਾਣੇ ਬੈਠੀ ਜਾਗਦੀ ਰਹਿੰਦੀ ਹੈ। ਪਿਤਾ ਆਪਣਾ ਖ਼ੂਨ ਪਸੀਨਾ ਇਕ ਕਰ ਕੇ ਆਪਣੀ ਔਲਾਦ ਦੀ ਖਾਤਰ ਕਮਾਈ ਕਰਦਾ ਹੈ। ਆਪਣੇ ਬੱਚਿਆਂ ਨੂੰ ਪੜ੍ਹਾ ਲਿਖਾ ਕੇ ਚੰਗੀਆਂ ਨੌਕਰੀਆਂ 'ਤੇ ਲਵਾਉਂਦਾ ਹੈ, ਘਰ-ਬਾਰ ਬਣਾ ਕੇ ਦਿੰਦਾ ਹੈ। ਮਾਪੇ ਆਪਣੇ ਬੱਚਿਆਂ ਦੀ ਖਾਤਰ ਹਰ ਕੁਰਬਾਨੀ ਕਰਨ ਲਈ ਤਿਆਰ ਰਹਿੰਦੇ ਹਨ। ਬੱਚਿਆਂ ਦੇ ਵਿਆਹ ਕਰ ਕੇ ਬੜੀ ਖੁਸ਼ੀ ਮਹਿਸੂਸ ਕਰਦੇ ਹਨ, ਪਰ ਬੁੱਢਾਪੇ ਵਿਚ ਜਿਨ੍ਹਾਂ ਬੱਚਿਆਂ ਨੇ ਬਜ਼ੁਰਗ ਮਾਤਾ-ਪਿਤਾ ਦੀ ਡੰਗੋਰੀ ਬਣਨਾ ਹੁੰਦਾ ਹੈ, ਉਹ ਮਾਪਿਆਂ ਦੇ ਸਾਰੇ ਉਪਕਾਰ ਵਿਸਾਰ ਕੇ ਅਕਿਰਤਘਣ ਹੋ ਜਾਂਦੇ ਹਨ। ਉਨ੍ਹਾਂ ਨੂੰ ਬੋਝ ਸਮਝਣ ਲੱਗ ਪੈਂਦੇ ਹਨ। ਆਪਣੇ ਹੱਥੀਂ ਬਣਾਏ ਘਰ ਵਿਚ ਉਨ੍ਹਾਂ ਲਈ ਕੋਈ ਥਾਂ ਨਹੀਂ ਰਹਿੰਦੀ। ਜਿਸ ਘਰ ਵਿਚ ਉਨ੍ਹਾਂ ਆਪਣੇ ਬੱਚਿਆਂ ਨੂੰ ਉਂਗਲ ਫੜ ਕੇ ਤੁਰਨਾ ਸਿਖਾਇਆ, ਲੋਰੀਆਂ ਦੇ ਕੇ ਸੁਆਇਆ ਸੀ, ਉਸ ਘਰ ਦੇ ਦਰਵਾਜ਼ੇ ਉਨ੍ਹਾਂ ਲਈ ਬੰਦ ਹੋ ਜਾਂਦੇ ਹਨ। ਅਖੀਰ ਦੁੱਖੀ ਮਾਪਿਆਂ ਨੂੰ ਜਦੋਂ ਬਿਰਧ-ਆਸ਼ਰਮਾਂ ਵਿਚ ਜਾ ਕੇ ਸ਼ਰਨ ਲੈਣੀ ਪੈਂਦੀ ਹੈ ਤਾਂ ਉਸ ਸਮੇਂ ਉਨ੍ਹਾਂ ਦੇ ਦਿਲ ਉੱਪਰ ਕੀ ਬੀਤਦੀ ਹੋਵੇਗੀ? ਇਸ ਗੱਲ ਦਾ ਅਨੁਮਾਨ ਲਾਉਣਾ ਤਾਂ ਬਹੁਤ ਮੁਸ਼ਕਿਲ ਹੈ, ਬੱਸ ਇੰਨਾ ਜ਼ਰੂਰ ਕਿਹਾ ਜਾ ਸਕਦਾ ਹੈ ਕਿ ਔਲਾਦ ਦੀ ਇਸ ਅਕਿਰਤਘਣਤਾ ਅੱਗੇ ਬਾਕੀ ਸਾਰੇ ਅਕਿਰਤਘਣ ਜ਼ਰੂਰ ਛੋਟੇ ਪੈ ਜਾਂਦੇ ਹੋਣਗੇ। ਅੱਜ ਬਿਰਧ-ਘਰਾਂ ਵਿਚ ਦਸ ਕੁ ਪ੍ਰਤੀਸ਼ਤ ਕੁਝ ਹੋਰ ਮਜ਼ਬੂਰੀਆਂ ਵਾਲਿਆਂ ਨੂੰ ਛੱਡ ਕੇ ਨੱਬੇ ਪ੍ਰਤੀਸ਼ਤ ਅਕਿਰਤਘਣਾਂ ਦੇ ਮਾਪੇ ਹੀ ਜ਼ਿੰਦਗੀਆਂ ਕੱਟ ਰਹੇ ਹਨ, ਜੋ ਸਮਾਜ ਦੇ ਮੱਥੇ ਉੱਪਰ ਬਹੁਤਾ ਵੱਡਾ ਕਲੰਕ ਹੈ। ਭਾਈ ਗੁਰਦਾਸ ਜੀ ਇਸ ਪ੍ਰਥਾਇ ਲਿਖਦੇ ਹਨ:

*ਮਾਤਾ ਪਿਤਾ ਅਨੰਦ ਵਿਚਿ ਪੁਤੈ ਦੀ ਕੁੜਮਾਈ ਹੋਈ।*
*ਰਹਸੀ ਅੰਗ ਨ ਮਾਵਈ ਗਾਵੈ ਸੋਹਿਲੜੇ ਸੁਖ ਸੋਈ।*
*ਵਿਗਸੀ ਪੁਤ ਵਿਆਹਿਐ ਘੋੜੀ ਲਾਵਾਂ ਗਾਵ ਭਲੋਈ।*
*ਸੁਖਾਂ ਸੁਖੈ ਮਾਵੜੀ ਪੁਤੁ ਨੂੰਹ ਦਾ ਮੇਲ ਅਲੋਈ।*
*ਨੁਹ ਨਿਤ ਕੰਤ ਕੁਮੰਤੁ ਦੇਇ ਵਿਹਰੇ ਹੋਵਹ ਸਸੁ ਵਿਗੋਈ ।*
*ਲਖ ਉਪਕਾਰੁ ਵਿਸਾਰਿ ਕੈ ਪੁਤ ਕੁਪੁਤਿ ਚਕੀ ਉਠਿ ਝੋਈ ।*
*ਹੋਵੈ ਸਰਵਣ ਵਿਰਲਾ ਕੋਈ॥੧੧॥* *(ਵਾਰ ੩੭:੧੧)*

ਇਸ ਵਾਰ ਦੀ ਤੇਰ੍ਹਵੀਂ ਪਉੜੀ ਵਿਚ ਭਾਈ ਸਾਹਿਬ ਲਿਖਦੇ ਹਨ ਕਿ ਅਜਿਹੇ ਬੇਈਮਾਨ ਅਕਿਰਤਘਣ ਪੁੱਤਰ ਜੋ ਪਰਉਪਕਾਰੀ ਮਾਪਿਆਂ ਦੇ ਪਿਆਰ ਨੂੰ ਵਿਸਾਰ ਦਿੰਦੇ ਹਨ, ਉਨ੍ਹਾਂ ਦਾ ਕੀਤਾ ਜਪ-ਤਪ, ਪੂਜਾ-ਪਾਠ, ਦਾਨ, ਬਰਤ, ਤੀਰਥ-

ਇਸ਼ਨਾਨ ਸਭ ਵਿਅਰਥ ਹਨ, ਕਿਉਂਕਿ ਉਸ ਦੇ ਸਰੀਰ ਦੇ ਉਪਕਾਰੀ ਮਾਪੇ ਇਸ ਨਾਲ ਸੰਤੁਸ਼ਟ ਨਹੀਂ ਹਨ, ਫਿਰ ਉਨ੍ਹਾਂ ਉੱਪਰ ਗੁਰੂ ਤੇ ਪਰਮੇਸਰ ਕਿਵੇਂ ਰੀਝ ਸਕਦੇ ਹਨ:

*ਮਾਂ ਪਿਉ ਪਰਹਰਿ ਸੁਣੈ ਵੇਦੁ ਭੇਦੁ ਨ ਜਾਣੈ ਕਥਾ ਕਹਾਣੀ।*
*ਮਾਂ ਪਿਉ ਪਰਹਰਿ ਕਰੈ ਤਪੁ ਵਣਖੰਡਿ ਭੁਲਾ ਫਿਰੈ ਬਿਬਾਣੀ।*
*ਮਾਂ ਪਿਉ ਪਰਹਰਿ ਕਰੈ ਪੂਜੁ ਦੇਵੀ ਦੇਵ ਨ ਸੇਵ ਕਮਾਣੀ।*
*ਮਾਂ ਪਿਉ ਪਰਹਰਿ ਨ੍ਾਵਣਾ ਅਠਸਠਿ ਤੀਰਥ ਘੁੰਮਣਵਾਣੀ।*
*ਮਾਂ ਪਿਉ ਪਰਹਰਿ ਕਰੈ ਦਾਨ ਬੇਈਮਾਨ ਅਗਿਆਨ ਪਰਾਣੀ।*
*ਮਾਂ ਪਿਉ ਪਰਹਰਿ ਵਰਤ ਕਰਿ ਮਰਿ ਮਰਿ ਜੰਮੈ ਭਰਮਿ ਭੁਲਾਣੀ।*
*ਗੁਰੁ ਪਰਮੇਸਰੁ ਸਾਰੁ ਨ ਜਾਣੀ॥੧੩॥* *(ਵਾਰ ੩੭:੧੩)*

ਉਪਰੋਕਤ ਵਿਚਾਰਾਂ ਤੋਂ ਬਾਅਦ ਇਹ ਦੇਖਣਾ ਬਣਦਾ ਹੈ ਕਿ ਕੀ ਸੰਸਾਰ ਵਿਚ ਕੋਈ ਇੰਨੀ ਘਟੀਆ ਚੀਜ਼ ਹੈ? ਜਿਸ ਨਾਲ ਅਕਿਰਤਘਣ ਦੀ ਤੁਲਨਾ ਕੀਤੀ ਜਾ ਸਕੇ। ਇਸ ਪ੍ਰਥਾਇ ਭਾਈ ਗੁਰਦਾਸ ਜੀ ਨੇ ਕਮਾਲ ਦਾ ਦ੍ਰਿਸ਼ਟਾਂਤ ਪੇਸ਼ ਕੀਤਾ ਹੈ। ਇਕ ਇਸਤਰੀ ਨੇ ਕੁੱਤੇ ਦੇ ਮਾਸ ਨੂੰ ਸ਼ਰਾਬ ਵਿਚ ਪਾ ਕੇ ਰਿੰਨ੍ਹਿਆ। ਫਿਰ ਉਸ ਨੂੰ ਮਰੇ ਹੋਏ ਮਨੁੱਖ ਦੀ ਬਦਬੂਦਾਰ ਖੋਪਰੀ ਵਿਚ ਪਾ ਕੇ ਉੱਪਰੋਂ ਲਹੂ ਭਰੇ ਕੱਪੜੇ ਨਾਲ ਢੱਕ ਕੇ ਚੱਲ ਪਈ। ਰਾਹ ਵਿਚ ਜਾਂਦਿਆਂ ਕਿਸੇ ਨੇ ਪੁੱਛਿਆ ਕਿ ਏਡੀ ਪਲੀਤ ਚੀਜ਼ ਨੂੰ ਢੱਕ ਕੇ ਕਿਉਂ ਲਈ ਜਾਂਦੀ ਹੈ? ਉਸ ਦੇ ਸੰਸੇ ਨੂੰ ਦੂਰ ਕਰਨ ਲਈ ਉਹ ਕਹਿਣ ਲੱਗੀ, ਢੱਕ ਕੇ ਇਸ ਲਈ ਲਿਜਾ ਰਹੀ ਹਾਂ ਕਿ ਇਸ ਉੱਪਰ ਅਕਿਰਤਘਣ ਦੀ ਮਾੜੀ ਨਜ਼ਰ ਨਾ ਪੈ ਜਾਵੇ। ਜੇਕਰ ਪਵਿੱਤਰ ਚੀਜ਼ਾਂ ਨੂੰ ਵੀ ਅਪਵਿੱਤਰ ਕਰ ਦੇਣ ਵਾਲੀ ਅਕਿਰਤਘਣ ਦੀ ਨਜ਼ਰ ਇਸ ਉੱਪਰ ਪੈ ਗਈ ਤਾਂ ਇਹ ਭ੍ਰਿਸ਼ਟ ਹੋ ਜਾਵੇਗਾ:

*ਮਦ ਵਿਚਿ ਰਿਧਾ ਪਾਇ ਕੈ ਕੁਤੇ ਦਾ ਮਾਸੁ। ਧਰਿਆ ਮਾਣਸ ਖੋਪਰੀ ਤਿਸੁ ਮੰਦੀ ਵਾਸੁ।*
*ਰਤੂ ਭਰਿਆ ਕਪੜਾ ਕਰਿ ਕਜਣੁ ਤਾਸੁ। ਢਕਿ ਲੈ ਚਲੀ ਚੂਹੜੀ ਕਰਿ ਭੋਗ ਬਿਲਾਸੁ।*
*ਆਖਿ ਸੁਣਾਏ ਪੁਛਿਆ ਲਾਹੇ ਵਿਸਵਾਸੁ। ਨਦਰੀ ਪਵੈ ਅਕਿਰਤਘਣੁ ਮਤੁ ਹੋਇ ਵਿਣਾਸੁ॥੯॥*
*(ਵਾਰ ੩੫:੯)*

ਏਨਾ ਮਾੜਾ ਹੈ ਅਕਿਰਤਘਣ ਅਤੇ ਉਸ ਦੀ ਨਜ਼ਰ। ਅਜਿਹੇ ਅਕਿਰਤਘਣ ਇਸ ਧਰਤੀ ਉੱਪਰ ਬੋਝ ਹਨ। ਧਰਤੀ ਵੀ ਇਨ੍ਹਾਂ ਦਾ ਭਾਰ ਚੁੱਕਣ ਤੋਂ ਅਸਮਰੱਥ ਹੈ। ਕਿਸੇ ਨੇ ਧਰਤੀ ਨੂੰ ਪੁੱਛਿਆ ਕਿ ਤੇਰੇ ਕੋਲੋਂ ਕਿਸ ਚੀਜ਼ ਦਾ ਭਾਰ ਸਹਾਰਿਆ ਨਹੀਂ ਜਾਂਦਾ ਤਾਂ ਧਰਤੀ ਕਹਿਣ ਲੱਗੀ ਮੈਨੂੰ ਅਸਮਾਨ ਨਾਲ ਖਹਿਣ ਵਾਲੇ ਉੱਚੇ-ਉੱਚੇ ਪਹਾੜਾਂ ਦਾ ਕੋਈ ਭਾਰ ਨਹੀਂ, ਨਾਂ ਹੀ ਕਿਲ੍ਹਿਆਂ, ਘਰਾਂ, ਸਮੁੰਦਰਾਂ, ਨਦੀਆਂ, ਫ਼ਲਾਂ ਨਾਲ ਲੱਦੇ ਰੁੱਖਾਂ ਅਤੇ ਧਰਤੀ ਉੱਪਰ ਫਿਰ ਰਹੇ ਅਣਗਿਣਤ ਜੀਵ-ਜੰਤੂਆਂ ਦਾ ਕੋਈ ਭਾਰ ਨਹੀਂ ਲੱਗਦਾ। ਫਿਰ ਉਹ ਕਿਹੜੀ ਚੀਜ਼ ਹੈ ਜਿਸ ਦਾ ਭਾਰ ਉਸ ਕੋਲੋਂ ਸਹਾਰਿਆ ਨਹੀਂ ਜਾਂਦਾ ਤਾਂ ਭਾਈ ਗੁਰਦਾਸ ਜੀ ਅਨੁਸਾਰ ਧਰਤੀ ਨੇ ਕਿਹਾ:

*ਭਾਰੇ ਭੁਈਂ ਅਕਿਰਤਘਣ ਮੰਦੀ ਹੂ ਮੰਦੇ।* *(ਵਾਰ ੩੫:੮)*

ਭਾਈ ਸੰਤੋਖ ਸਿੰਘ ਲਿਖਦੇ ਹਨ, ਜਿਸ ਤਰ੍ਹਾਂ ਪਰਉਪਕਾਰ ਨੂੰ ਪੁੰਨ, ਦਾਨ, ਤਪ,

ਯੱਗ ਆਦਿ ਸਾਰੇ ਸ਼ੁਭ ਕਰਮਾਂ ਤੋਂ ਉੱਪਰ ਮੰਨਿਆ ਜਾਂਦਾ ਹੈ ਉਸੇ ਤਰ੍ਹਾਂ ਅਕਿਰਤਘਣ ਅਨੇਕਾਂ ਪ੍ਰਕਾਰ ਦੇ ਪਾਪਾਂ ਤੋਂ ਮਾੜਾ ਹੈ:

*ਪੁੰਨ, ਦਾਨ ਤਪ ਮਖ ਕੋ ਕਰਿਬੋ, ਹੋਤਿ ਨ ਪਰਉਪਕਾਰ ਸਮਾਨ।*
*ਕਲਮਲ ਕਰਨਿ ਅਨੇਕਨਿ ਰੀਤੀ, ਕ੍ਰਿਤਘਣ ਕੇ ਸਮ ਕੋਇ ਨ ਜਾਨਿ।*
*(ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ, ਰਾਸਿ ੩, ਅੰਸੂ ੪੫)*

ਉਪਰੋਕਤ ਵਿਚਾਰ ਤੋਂ ਸਿੱਧ ਹੋ ਜਾਂਦਾ ਹੈ ਕਿ ਇਸ ਦੁਨੀਆ ਵਿਚ ਜੇਕਰ ਸਭ ਤੋਂ ਘਟੀਆ ਕੋਈ ਵਿਅਕਤੀ ਹੈ ਤਾਂ ਉਹ ਹੈ ਅਕਿਰਤਘਣ। ਫਿਰ ਵਿਚਾਰ ਕਰਨੀ ਬਣਦੀ ਹੈ ਕਿ ਅਜਿਹੇ ਅਕਿਰਤਘਣ ਦੀ ਇਸ ਸੰਸਾਰ ਵਿਚ ਅਤੇ ਪਰਮਾਤਮਾ ਦੇ ਦਰ 'ਤੇ ਕੀ ਦਸ਼ਾ ਹੁੰਦੀ ਹੋਵੇਗੀ? ਗੁਰਬਾਣੀ ਵਿਚ ਜਿੱਥੇ ਕਿਤੇ ਵੀ ਅਕਿਰਤਘਣ ਦੀ ਮਾੜੀ ਦਸ਼ਾ ਅਤੇ ਉਸ ਦੀ ਸਜ਼ਾ ਦਾ ਜ਼ਿਕਰ ਆਇਆ ਹੈ, ਉੱਥੇ ਉਸ ਦੀ ਇਸ ਦਸ਼ਾ ਦਾ ਕਾਰਨ ਪਰਮਾਤਮਾ ਪ੍ਰਤੀ ਬੇਮੁਖਤਾਈ ਹੈ। ਸੰਸਾਰਕ ਪੱਧਰ 'ਤੇ ਸਮਾਜ ਵਿਚ ਵੀ ਕਿਸੇ ਨਾਲ ਅਕਿਰਤਘਣਤਾ ਉਹੀ ਕਰੇਗਾ ਜੋ ਪਰਮਾਤਮਾ ਤੋਂ ਬੇਮੁਖ ਹੈ, ਜਿਸ ਦੇ ਹਿਰਦੇ ਅੰਦਰ ਪਰਮਾਤਮਾ ਦਾ ਭੈਅ ਨਹੀਂ। ਇਸ ਲਈ ਗੁਰਬਾਣੀ ਵਿਚ ਅਕਿਰਤਘਣ ਦੀ ਗੱਲ ਪਰਮਾਤਮਾ ਦੇ ਸੰਦਰਭ ਵਿਚ ਹੀ ਆਵੇਗੀ।

ਸ੍ਰੀ ਗੁਰੂ ਅਰਜਨ ਦੇਵ ਜੀ ਕਥਨ ਕਰਦੇ ਹਨ ਕਿ ਪਰਮਾਤਮਾ ਦੇ ਕੀਤੇ ਉਪਕਾਰਾਂ ਨੂੰ ਨਾ ਜਾਣਨ ਵਾਲਾ ਅਕਿਰਤਘਣ ਮਨੁੱਖ ਪਰਮਾਤਮਾ ਦੇ ਚਰਨਾਂ ਤੋਂ ਵਿਛੜਿਆ ਰਹਿੰਦਾ ਹੈ। ਪ੍ਰਭੂ ਨਾਲ ਮੁੜ ਮਿਲਾਉਣ ਵਾਸਤੇ ਕੋਈ ਉਸ ਦਾ ਵਿਚੋਲਾ ਨਹੀਂ ਬਣਦਾ। ਅਖੀਰ ਬੜੀ ਨਿਰਦਈ ਜਮਦੂਤ ਰੂਪੀ ਮੌਤ ਉਸ ਨੂੰ ਆ ਘੇਰਦੀ ਹੈ। ਸਾਰੀ ਉਮਰ ਪ੍ਰਭੂ ਤੋਂ ਬੇਮੁਖ, ਮਾਇਆ ਦੇ ਮੋਹ ਵਿਚ ਮਸਤ ਰਹਿਣ ਕਰਕੇ ਅਖੀਰ ਆਪਣਾ ਕੀਤਾ ਪਾਉਂਦਾ ਹੈ। ਗੁਰੂ ਦੀ ਸ਼ਰਨ ਪੈ ਕੇ ਉਹ ਪਰਮਾਤਮਾ ਦੇ ਗੁਣ ਕਦੇ ਯਾਦ ਨਹੀਂ ਕਰਦਾ। ਉਸ ਦੀ ਸਾਰੀ ਉਮਰ ਵਿਕਾਰਾਂ ਦੀ ਤਪਸ਼ ਵਿਚ ਇਉਂ ਬੀਤਦੀ ਹੈ ਜਿਵੇਂ ਸੜਦੇ-ਬਲਦੇ ਥੰਮ੍ਹ ਦੇ ਗਲ ਨਾਲ ਉਸ ਨੂੰ ਲਾਇਆ ਹੋਵੇ। ਕਾਮ, ਕ੍ਰੋਧ, ਅਹੰਕਾਰ ਵਿਚ ਫਸ ਕੇ ਆਪਣਾ ਆਤਮਿਕ ਜੀਵਨ ਲੁਟਾ ਬੈਠਦਾ ਹੈ। ਅਕਿਰਤਘਣ ਆਤਮਿਕ ਜੀਵਨ ਦੀ ਸੂਝ ਗਵਾ ਕੇ ਅਖੀਰ ਪਛਤਾਉਂਦਾ ਹੋਇਆ ਇਸ ਦੁਨੀਆ ਤੋਂ ਚਲਾ ਜਾਂਦਾ ਹੈ:

*ਬੀਚੁ ਨ ਕੋਇ ਕਰੇ ਅਕ੍ਰਿਤਘਣੁ ਵਿਛੁੜਿ ਪਇਆ॥*
*ਆਏ ਖਰੇ ਕਠਿਨ ਜਮਕੰਕਰਿ ਪਕੜਿ ਲਇਆ॥*
*ਪਕੜੇ ਚਲਾਇਆ ਅਪਣਾ ਕਮਾਇਆ ਮਹਾ ਮੋਹਨੀ ਰਾਤਿਆ॥*
*ਗੁਨ ਗੋਵਿੰਦ ਗੁਰਮੁਖਿ ਨ ਜਪਿਆ ਤਪਤ ਥੰਮ੍ ਗਲਿ ਲਾਤਿਆ॥*
*ਕਾਮ ਕ੍ਰੋਧਿ ਅਹੰਕਾਰਿ ਮੂਠਾ ਖੋਇ ਗਿਆਨੁ ਪਛੁਤਾਪਿਆ॥ (ਪੰਨਾ ੫੪੬)*

ਅਕਿਰਤਘਣ ਉਸ ਪ੍ਰਭੂ ਵੱਲੋਂ ਮਾਰੇ ਹੋਏ ਹੁੰਦੇ ਹਨ, ਉਹ ਪਰਮਾਤਮਾ ਦੇ ਕੀਤੇ ਉਪਕਾਰਾਂ ਨੂੰ ਭੁਲਾ ਕੇ ਜੂਨਾਂ ਵਿਚ ਭਟਕਦੇ ਹਨ:

*- ਨਰਕ ਘੋਰ ਬਹੁ ਦੁਖ ਘਣੇ ਅਕਿਰਤਘਣਾ ਕਾ ਥਾਨੁ॥*
*ਤਿਨਿ ਪ੍ਰਭਿ ਮਾਰੇ ਨਾਨਕਾ ਹੋਇ ਹੋਇ ਮੁਏ ਹਰਾਮੁ॥੧॥ (ਪੰਨਾ ੩੧੫)*

*– ਅਕਿਰਤਘਣਾ ਹਰਿ ਵਿਸਰਿਆ ਜੋਨੀ ਭਰਮੇਤੁ॥੪॥ (ਪੰਨਾ ੭੦੬)*

ਭਾਈ ਗੁਰਦਾਸ ਜੀ ਇਸ ਪ੍ਰਥਾਇ ਲਿਖਦੇ ਹਨ ਕਿ ਲੂਣ ਹਰਾਮੀ (ਅਕਿਰਤਘਣ) ਗੁਨਹਗਾਰ ਹੁੰਦਾ ਹੈ, ਇਸ ਲਈ ਰੱਬ ਦੀ ਦਰਗਾਹ ਵਿਚ ਉਹ ਧੜ-ਧੜ ਕਰ ਕੇ ਢੋਲ ਵਾਗੂੰ ਕੁੱਟਿਆ ਜਾਂਦਾ ਹੈ, ਅਰਥਾਤ ਉਸ ਦੇ ਪਿੰਡੇ ਉੱਪਰ ਚੋਬਾਂ ਪੈਂਦੀਆਂ ਹਨ। ਅਜਿਹਾ ਅਕਿਰਤਘਣ ਇਨਸਾਨ ਜਨਮ ਮਰਨ ਦੀ ਫਾਹੀ ਵਿਚ ਫਸ ਕੇ ਖੁਆਰ ਹੁੰਦਾ ਹੈ।

*– ਲੂਣ ਹਰਾਮੀ ਗੁਨਹਗਾਰੁ ਧੜੂ ਧੰਮੜ ਧੜਿਆ॥੧੦॥ (ਵਾਰ ੩੫:੧੦)*

*– ਲੂਣ ਹਰਾਮੀ ਗੁਨਹਗਾਰ ਮਰਿ ਜਨਮੁ ਵਿਗੋਵੈ॥੧੧॥ (ਵਾਰ ੩੫:੧੧)*

ਭਾਈ ਕਾਨ੍ਹ ਸਿੰਘ ਜੀ ਨਾਭਾ ਨੇ ਗੁਰਮਤਿ ਮਾਰਤੰਡ ਵਿਚ ਗੁਰਬਿਲਾਸ ਦੀਆਂ ਸਤਰਾਂ ਅਨੁਸਾਰ ਲਿਖਿਆ ਹੈ ਕਿ ਜੋ ਆਪਣੇ ਸੁਆਮੀ ਨੂੰ ਰਣ ਵਿਚ ਪਿੱਠ ਦਿਖਾ ਕੇ ਭੱਜ ਜਾਵੇ ਉਸ ਅਕਿਰਤਘਣ ਦੀ ਇਸ ਜਹਾਨ ਵਿਚ ਨਿੰਦਾ ਹੁੰਦੀ ਹੈ ਅਤੇ ਅੱਗੇ ਉਸ ਨੂੰ ਨਰਕ ਦਾ ਵਾਸਾ ਮਿਲਦਾ ਹੈ। ਅਜਿਹਾ ਵਿਅਕਤੀ ਏਨਾ ਅਪਵਿੱਤਰ ਹੁੰਦਾ ਹੈ ਕਿ ਗਿਧਾਂ ਵੀ ਉਸ ਮਰੇ ਹੋਏ ਦਾ ਮਾਸ ਨਹੀਂ ਖਾਂਦੀਆਂ, ਨਮਕ ਹਰਾਮ ਸਮਝ ਕੇ ਛੱਡ ਜਾਂਦੀਆਂ ਹਨ। ਅੱਗੇ ਪਰਮਾਤਮਾ ਦੇ ਦਰ 'ਤੇ ਉਸ ਨੂੰ ਕੋਈ ਸੁੱਖ ਨਹੀਂ ਮਿਲਦਾ, ਇਸ ਜਹਾਨ ਵਿਚ ਵੀ ਉਹ ਆਪਣਾ ਜੱਸ ਗਵਾ ਕੇ ਲੱਜਿਤ ਹੁੰਦਾ ਹੈ। ਆਪਣੇ ਸੁਆਮੀ ਨਾਲ ਅਕਿਰਤਘਣਤਾ ਕਰਨ ਕਰਕੇ ਆਪਣੇ ਸਿਰ ਵਿਚ ਸੱਤ ਮੁੱਠਾਂ ਸੁਆਹ ਪੁਆ ਲੈਂਦਾ ਹੈ ਭਾਵ ਘੋਰ ਬਦਨਾਮੀ ਖਟਦਾ ਹੈ:-

*ਸ੍ਵਾਮੀ ਕਹ ਜੋ ਰਨ ਮਧ ਤਜਾਗੈ। ਇਹਾਂ ਨਿੰਦ ਨਰਕ ਤਿਹ ਆਗੈ।*
*ਤਾਂ ਕੋ ਮਾਸ ਗੀਧ ਨਹੀਂ ਲੈਹੀ। ਨਿਮਕ ਹਰਾਮ ਜਾਨ ਤਜ ਦੇਹੀ।*
*ਆਗੇ ਸੁਰਗੁ ਨ ਇਹਾਂ ਜਜੁ। ਸਾਤ ਮੁਠੀ ਤਾਂ ਕੇ ਸਿਰ ਭੱਸ।*

ਅਕਿਰਤਘਣ ਦੀ ਅਜਿਹੀ ਦਸ਼ਾ ਬਾਰੇ ਪੜ੍ਹ ਕੇ ਮਨ ਅੰਦਰ ਇਕ ਭੈਅ ਉਪਜਦਾ ਹੈ ਕਿ ਇਸ ਜੀਵਨ ਪੰਧ 'ਤੇ ਤੁਰਦਿਆਂ ਕਿਤੇ ਕੋਈ ਅਜਿਹੀ ਖਤਾ ਨਾ ਹੋ ਜਾਵੇ ਕਿ ਸਾਡੇ ਮੱਥੇ ਉੱਪਰ ਵੀ ਅਕਿਰਤਘਣਤਾ ਦਾ ਦਾਗ ਲੱਗ ਜਾਵੇ।

**ਹਵਾਲੇ ਅਤੇ ਟਿੱਪਣੀਆਂ :**

*੧. ਡਾ.ਰਤਨ ਸਿੰਘ ਜੱਗੀ , ਗੁਰੂ ਗ੍ਰੰਥ ਵਿਸ਼ਵਕੋਸ਼, ਭਾਗ ਪਹਿਲਾ, ਪੰਜਾਬੀ ਯੂਨੀਵਰਸਿਟੀ, ਪਟਿਆਲਾ, ੨੦੦੨, ਸਫਾ ੨੭.*

*੨. ਪਾਮਰ ਸ਼ਬਦ ਦੇ ਅਰਥ ਭਾਈ ਕਾਨ੍ਹ ਸਿੰਘ ਜੀ ਨੇ ਕੀਤੇ ਹਨ, ਪਾ-ਮਰ; ਰਖਯਾ ਕਰਨ ਵਾਲੇ ਨੂੰ ਜੋ ਮਾਰ ਦੇਵੇ, ਕਮੀਨਾ, ਪਾਜੀ, ਦੁਸ਼ਟ, ਧਰਮ ਦਾ ਵੈਰੀ ਆਦਿ। ਮਹਾਨਕੋਸ਼, ਸਫਾ ੭੬੪.*

*੩. ਭਾਈ ਕਾਨ੍ਹ ਸਿੰਘ ਨਾਭਾ , ਮਹਾਨਕੋਸ਼, ਨੈਸ਼ਨਲ ਬੁੱਕਸ਼ਾਪ, ੧੯੯੮, ਸਫਾ ੩੬, ਗੁਰਮਤਿ ਮਾਰਤੰਡ, ਭਾਗ ਪਹਿਲਾ, ਸਫਾ ੩੧੪.*

*੪. ਡਾ. ਗੁਰਚਰਨ ਸਿੰਘ (ਸੰਪਾ.), ਸ੍ਰੀ ਗੁਰੂ ਗ੍ਰੰਥ ਕੋਸ਼, ਭਾਗ ਪਹਿਲਾ, ਪੰਜਾਬੀ ਯੂਨੀਵਰਸਿਟੀ, ਪਟਿਆਲਾ, ੨੦੦੨, ਸਫਾ ੬੦.*

■

# ਇਕ ਰੁੱਖ ਤੇ ਸੌ ਸੁੱਖ

*-ਕਵੀਸ਼ਰ ਸਵਰਨ ਸਿੰਘ ਭੌਰ**

ਰੁੱਖ ਜਿੱਥੇ ਗਰੀਬ ਤੇ ਅਮੀਰ ਨੂੰ ਸੁੱਖ ਦਿੰਦਾ ਹੈ, ਉੱਥੇ ਗਰੀਬ ਤੇ ਅਮੀਰ ਨਾਲ ਜਨਮ ਤੋਂ ਮਰਨ ਤਕ ਸਾਂਝ ਵੀ ਨਿਭਾਉਂਦਾ ਹੈ। ਅੱਜ ਪ੍ਰਦੂਸ਼ਣ ਬਹੁਤ ਜ਼ੋਰ-ਸ਼ੋਰ ਨਾਲ ਵਧ ਰਿਹਾ ਹੈ। ਪਿੰਡਾਂ ਤੇ ਸ਼ਹਿਰਾਂ ਦੇ ਲੋਕ ਪ੍ਰਦੂਸ਼ਣ ਤੋਂ ਪੀੜਤ ਹਨ। ਹਵਾ ਤੇ ਪਾਣੀ ਵਿਚ ਵੀ ਜ਼ਹਿਰ ਘੁਲਦਾ ਜਾ ਰਿਹਾ ਹੈ। ਰਸਾਇਣਿਕ ਖਾਦਾਂ ਤੇ ਦਵਾਈਆਂ ਦੀ ਵਰਤੋਂ ਅੰਨ-ਭੰਡਾਰ ਪੈਦਾ ਕਰਨ ਲਈ ਬਹੁਤ ਮਾਤਰਾ ਵਿਚ ਕੀਤੀ ਜਾਣ ਲੱਗ ਪਈ ਹੈ। ਹਰ ਇਨਸਾਨ ਨੂੰ ਭੈੜੀਆਂ ਬੀਮਾਰੀਆਂ ਨੇ ਲਪੇਟ ਵਿਚ ਲੈ ਲਿਆ ਹੈ। ਸੜਕਾਂ 'ਤੇ ਦੌੜਦੇ ਤੇਜ਼ ਰਫਤਾਰ ਵਾਹਨਾਂ ਦੇ ਸ਼ੋਰ-ਸ਼ਰਾਬੇ ਤੋਂ ਵੀ ਲੋਕ ਪੀੜਤ ਹਨ। ਅੱਜ ਅਸੀਂ ਰੁੱਖ ਲਾਉਣ ਨਾਲੋਂ ਜ਼ਿਆਦਾ ਕੱਟੀ ਜਾ ਰਹੇ ਹਾਂ ਜਿਸ ਨਾਲ ਸਾਡੀ ਧਰਤੀ ਨੂੰ ਕਾਫੀ ਨੁਕਸਾਨ ਪਹੁੰਚ ਰਿਹਾ ਹੈ। ਵਿਗਿਆਨੀ ਮਾਹਰਾਂ ਦੀ ਖੋਜ ਨੇ ਸਿੱਧ ਕੀਤਾ ਹੈ ਕਿ ਡੀਜ਼ਲ ਤੇ ਪੈਟਰੋਲ ਤੋਂ ਪੈਦਾ ਹੋਣ ਵਾਲੀ ਗੰਦੀ ਹਵਾ ਦੇ ਪ੍ਰਦੂਸ਼ਣ ਤੇ ਜ਼ਹਿਰੀਲੇ ਤੱਤਾਂ ਨੂੰ ਰੁੱਖ ਹੀ ਸ਼ੁੱਧ ਕਰ ਸਕਦੇ ਹਨ। ਸੜਕਾਂ 'ਤੇ ਚੱਲਦੇ ਵਾਹਨਾਂ ਦੇ ਧੂੰਏ ਦੇ ਪ੍ਰਦੂਸ਼ਣ ਦੇ ਨਾਲ ਬਲੱਡ ਪ੍ਰੈਸ਼ਰ ਤੇ ਦਿਮਾਗੀ ਰੋਗ ਪੈਦਾ ਹੋ ਰਹੇ ਹਨ। ਕਾਰਖਾਨਿਆਂ ਦੀ ਹਵਾ ਵਾਤਾਵਰਨ ਨੂੰ ਖਰਾਬ ਕਰ ਕੇ ਪ੍ਰਦੂਸ਼ਣ ਪੈਦਾ ਕਰ ਰਹੀ ਹੈ ਤੇ ਰੁੱਖ ਥੋੜ੍ਹੇ ਹੋਣ ਨਾਲ ਇਹ ਹਵਾ ਰੁੱਖਾਂ ਦੇ ਪੱਤੇ ਝਾੜ ਦਿੰਦੀ ਹੈ ਇਸ ਲਈ ਸਾਨੂੰ ਵੱਧ ਤੋਂ ਵੱਧ ਰੁੱਖ ਲਾ ਕੇ ਪ੍ਰਦੂਸ਼ਣ ਤੋਂ ਬਚਣਾ ਚਾਹੀਦਾ ਹੈ। ਦੁਨੀਆ ਦੇ ਵਾਤਾਵਰਨ ਨੂੰ ਸ਼ੁੱਧ ਤੇ ਸੰਤੁਲਿਤ ਬਣਾਈ ਰੱਖਣਾ ਅੱਜ ਦੀ ਵੱਡੀ ਲੋੜ ਹੈ, ਵਧ ਰਹੀ ਵੱਸੋਂ ਨਾਲ ਵਾਤਾਵਰਨ ਦੂਸ਼ਿਤ ਹੋ ਰਿਹਾ ਹੈ। ਮੁੱਢਲੀ ਮੁੱਖ ਲੋੜ ਹੈ ਕਿ ਵਾਤਾਵਰਨ ਪ੍ਰਦੂਸ਼ਣ ਰਹਿਤ ਰੱਖਿਆ ਜਾਵੇ। ਜਿੱਥੇ ਵਾਤਾਵਰਨ ਦੇ ਸੰਤੁਲਨ ਲਈ ਧਰਤੀ 'ਤੇ ਦਰੱਖਤਾਂ ਦੀ ਬਹੁਤ ਜ਼ਰੂਰਤ ਹੈ ਉੱਥੇ ਦੇਸ਼ ਵਿਚ ਵੱਸਦੇ ਪੰਛੀਆਂ,ਜਾਨਵਰਾਂ ਦੇ ਦਿਨ-ਰਾਤ ਦੇ ਵਿਸ਼ਰਾਮ ਵਾਸਤੇ ਪਿੱਪਲ ਤੇ ਬੋਹੜ ਲਗਾਉਣੇ ਚਾਹੀਦੇ ਹਨ। ਨਿੰਮ ਤੇ ਅਮਲਤਾਸ ਦੇ ਬੂਟੇ ਵਾਤਾਵਰਨ ਨੂੰ ਸ਼ੁੱਧ ਤੇ ਸਾਫ ਰੱਖਣ ਵਾਸਤੇ ਬਹੁਤ ਗੁਣਕਾਰੀ ਹਨ। ਫੁੱਲਾਂ ਵਾਲੇ ਬੂਟਿਆਂ ਦੀ ਸੁਗੰਧ ਤੇ ਤਾਜ਼ੀ ਆਬੋ ਹਵਾ ਵਾਤਾਵਰਨ ਨੂੰ ਸਵੱਛ ਕਰਦੀ ਹੈ।

ਜੇ ਫੁੱਲਦਾਰ ਬੂਟੇ ਹੋਣਗੇ ਤੇ-ਮਧੂ ਮੱਖੀਆਂ ਫੁੱਲ ਦੇ ਵਿੱਚੋਂ ਰਸ ਕੱਢ ਕੇ ਸ਼ਹਿਦ ਤਿਆਰ ਕਰਨਗੀਆਂ ਜਿਹੜਾ ਇਨਸਾਨ ਲਈ ਬਹੁਤ ਗੁਣਕਾਰੀ ਹੈ। ਫੁੱਲਦਾਰ

*(ਬਾਕੀ ਸਫਾ ੮੬ 'ਤੇ)*

*• ਪਿੰਡ ਤੇ ਡਾਕ: ਸਰਲੀ ਕਲਾਂ, ਵਾਇਆ ਜੰਡਿਆਲਾ ਗੁਰੂ (ਤਰਨਤਾਰਨ)-੧੪੩੧੧੫*
*ਮੋ: ੮੮੭੨੨-੫੭੬੪੨*

# ਹਲਹਲੀਆ ਦੇ ਸਿੱਖ

*–ਸ. ਜਗਮੋਹਨ ਸਿੰਘ**

ਪੰਜਾਬ ਤੋਂ ਬਾਹਰ ਰਹਿੰਦੇ ਸਿੱਖਾਂ ਬਾਰੇ ਵੱਧ ਤੋਂ ਵੱਧ ਜਾਣਨ ਦੀ ਮੇਰੀ ਦਿਲਚਸਪੀ ਰਹੀ ਹੈ। ਇਕ ਦਿਨ ਮੈਨੂੰ ਬਿਹਾਰ ਦੇ ਅਰਰੀਆ ਜ਼ਿਲ੍ਹੇ ਦੀ ਭਾਰਤ-ਨੇਪਾਲ ਸਰਹੱਦ ਨਾਲ ਜੁੜੇ ਹਲਹਲੀਆ ਬਾਰੇ ਜਾਣਕਾਰੀ ਮਿਲੀ। ਹਲਹਲੀਆ ਬਿਲਕੁਲ ਹੀ ਪੱਛੜਿਆ ਅਤੇ ਸਹੂਲਤਾਂ ਤੋਂ ਵਾਂਝਾ ਪਿੰਡ ਹੈ ਇਸ ਦੇ ਆਲੇ-ਦੁਆਲੇ ਪਰਵਾਨਪੁਰ, ਗਾਰਦਮਾ, ਤਾਮਟਾ ਬਲੀਆ, ਗੁਰੂਮੁਹੀ, ਗੋਡਬਲਸੇਰਾ, ਭਾਖੜੀ ਅਤੇ ਮੌਧਾਬਲੀਆ ਆਦਿ ਖਵਾਸਪੁਰ ਅਤੇ ਹੋਰ ਬਲਾਕਾਂ ਦੇ ਅਧੀਨ ਆਉਂਦੇ ਪਿੰਡ ਵੱਸੇ ਹੋਏ ਹਨ। ਮੈਂ ਹਲਹਲੀਆ ਬਾਬਤ ਕਾਫੀ ਦਿਲਚਸਪ ਕਹਾਣੀਆਂ ਸੁਣੀਆਂ ਹੋਈਆਂ ਸਨ ਜਿਨ੍ਹਾਂ ਨੇ ਮੈਨੂੰ ਇਸ ਬਾਰੇ ਜਾਣਨ ਲਈ ਮਜ਼ਬੂਰ ਕੀਤਾ।

ਇਸੇ ਤਹਿਤ ੪ ਮਾਰਚ, ੨੦੧੨ ਨੂੰ ਅਸੀਂ ਬਿਹਾਰ ਰਾਜ ਦੇ ਸੋਪੋਲ ਜ਼ਿਲ੍ਹੇ ਦੇ ਤ੍ਰਿਵੈਣੀਗੰਜ ਵਿਖੇ ਸਿੱਖ ਮਿਸ਼ਨ ਕਲਕੱਤਾ (ਪੂਰਬੀ ਭਾਰਤ) ਅਧੀਨ ਧਰਮ ਪ੍ਰਚਾਰ ਕਮੇਟੀ (ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ) ਸ੍ਰੀ ਅੰਮ੍ਰਿਤਸਰ ਵੱਲੋਂ ਗੁਰਮਤਿ ਕੈਂਪ ਲਗਾਇਆ ਤਾਂ ਕੈਂਪ ਦੇ ਆਖਰੀ ਦਿਨ ਉੱਥੋਂ ਦੇ ਵਸਨੀਕ ਸਿੱਖਾਂ ਨੂੰ ਨਾਲ ਲੈ ਕੇ ਅਸੀਂ ਹਲਹਲੀਆ ਦੇ ਉਪਰੋਕਤ ਪਿੰਡਾਂ ਨੂੰ ਦੇਖਣ ਚੱਲ ਪਏ। ਅਸੀਂ ਨੈਸ਼ਨਲ ਹਾਈਵੇ ਨੰ: ੫੭ ਰਾਹੀਂ ਅਰਰੀਆ ਕਸਬੇ ਤੋਂ ੧੩ ਕੁ ਕਿਲੋਮੀਟਰ ਅੱਗੇ ਜਾ ਕੇ ਜੋਗਬਾਣੀ ਅਤੇ ਫੋਰਬਸਗੰਜ ਤੋਂ ਮੁੜ ਪਏ। ਮਾਨਿਕਪੁਰ ਦੇ ਮੋੜ ਤੋਂ ਅਸੀਂ ਸੱਜੇ ਹੱਥ ਮੁੜ ਗਏ। ਇਹ ਇਕ ਉੱਬੜ-ਖਾਬੜ ਰਸਤਾ ਸੀ ਜਿਸ ਦੇ ਆਲੇ-ਦੁਆਲੇ ਹਰੇ-ਭਰੇ ਖੇਤ ਸਨ ਅਤੇ ਕਿਤੇ-ਕਿਤੇ ਕੱਚੇ ਅਤੇ ਬਹੁਤ ਥੋੜੇ ਕੁਝ ਪੱਕੇ ਘਰ ਉੱਘੜੇ-ਦੁੱਗੜੇ ਜਿਹੇ ਢੰਗ ਨਾਲ ਕਮਾਨੀਦਾਰ ਤਰਤੀਬ ਵਿਚ ਬਣੇ ਪਰੰਪਰਾਗਤ ਬਿਹਾਰੀ ਪਿੰਡ ਦਾ ਦ੍ਰਿਸ਼ ਪੇਸ਼ ਕਰ ਰਹੇ ਸਨ।

ਇਹ ਇਕ ਸੁਖਦ ਅਚੰਭਾ ਹੀ ਸੀ ਕਿ ਇਸ ਉੱਬੜ-ਖਾਬੜ ਛੋਟੇ ਜਿਹੇ ਪਿੰਡ ਵਿਚ ਸਿੱਖ ਵੱਸਦੇ ਸਨ ਜੋ ਸਾਨੂੰ ਇਸ ਅਸਥਾਨ ਤਕ ਲੈ ਕੇ ਗਏ। ਹਰੇ-ਭਰੇ ਖੇਤਾਂ ਅਤੇ ਟੁੱਟੀਆਂ-ਭੱਜੀਆਂ, ਉੱਚੀਆਂ-ਨੀਵੀਆਂ ਸੜਕਾਂ ਦੀ ਚੁੱਪੀ ਕੇਵਲ ਇਨ੍ਹਾਂ ਸਿੱਖਾਂ ਦੀਆਂ ਅਵਾਜ਼ਾਂ ਨਾਲ ਹੀ ਭੰਗ ਹੁੰਦੀ ਸੀ। ਇਨ੍ਹਾਂ ਵਿੱਚੋਂ ਬਹੁਤਿਆਂ ਨੇ ਸਿੱਖੀ ਬਾਣਾ ਧਾਰਨ ਕੀਤਾ ਹੋਇਆ ਸੀ ਅਤੇ ਇਸ ਤਰ੍ਹਾਂ ਲੱਗ ਰਿਹਾ ਸੀ ਜਿਵੇਂ ਉਹ ਸ੍ਰੀ ਅਨੰਦਪੁਰ ਸਾਹਿਬ ਦੀ ਧਰਤੀ 'ਤੇ ਅਜ਼ਾਦ ਘੁੰਮ ਰਹੇ ਹੋਣ। ਉਨ੍ਹਾਂ ਨੇ ਉੱਚੀ ਅਵਾਜ਼ ਵਿਚ 'ਬੋਲੇ ਸੋ

* *Gill Apartment, 13/3, Mall Road, Damdam, Kolkata 700080, Mob.098310-59675*
*Gen. Secretary, Sikh Mission Kolkata (Poorvi Bharat), S.G.P.C., Sri Amritsar.*

ਨਿਹਾਲ' ਦਾ ਜੈਕਾਰਾ ਗਜਾ ਕੇ ਸਾਡਾ ਸੁਆਗਤ ਕੀਤਾ। ਉਨ੍ਹਾਂ ਨੇ ਸਾਡੇ ਗਲਾਂ ਵਿਚ ਫੁੱਲਾਂ ਦੇ ਹਾਰ ਪਾ ਕੇ ਅਤੇ ਸਾਡੇ ਉੱਤੇ ਫੁੱਲਾਂ ਦੀਆਂ ਪੱਤੀਆਂ ਦੀ ਵਰਖਾ ਕਰ ਕੇ ਸਾਡਾ ਬਹੁਤ ਹੀ ਨਿੱਘਾ ਸੁਆਗਤ ਕੀਤਾ। ਕਈ ਤਾਂ ਇੰਨੇ ਜ਼ਿਆਦਾ ਭਾਵੁਕ ਹੋਏ ਕਿ ਉਹ ਸਾਡੇ ਪੈਰੀਂ ਹੱਥ ਲਾਉਣ ਲੱਗ ਪਏ। ਜਿਸ ਤੋਂ ਅਸੀਂ ਉਨ੍ਹਾਂ ਨੂੰ ਬਹੁਤ ਹੀ ਕਰੜੇ ਲਫਜ਼ਾਂ ਵਿਚ ਮਨ੍ਹਾਂ ਕੀਤਾ ਅਤੇ ਉਨ੍ਹਾਂ ਨੂੰ ਦੱਸਿਆ ਕਿ ਅਸੀਂ ਉਨ੍ਹਾਂ ਵਰਗੇ ਹੀ ਉਨ੍ਹਾਂ ਦੇ ਭਰਾ-ਭਾਈ ਹਾਂ। ਪਰ ਫਿਰ ਵੀ ਉਹ ਲਗਾਤਾਰ ਆਪਣਾ ਪਿਆਰ ਆਪਣੇ ਹੀ ਭਾਵੁਕ ਅੰਦਾਜ਼ ਵਿਚ ਸਾਡੇ 'ਤੇ ਵਰਸਾਉਂਦੇ ਰਹੇ।

ਇਕੱਲੇ ਹਲਹਲੀਆ ਪਿੰਡ ਦੀ ੪੫੦ ਦੇ ਕਰੀਬ ਅਬਾਦੀ ਵਿੱਚੋਂ ਸਿੱਖਾਂ ਦੀ ਗਿਣਤੀ ੨੦੦ ਦੇ ਕਰੀਬ ਹੈ। ਉਨ੍ਹਾਂ ਨੇ ਇੱਥੇ ਗਿਆਨੀ ਨਰਿੰਦਰ ਸਿੰਘ ਵੱਲੋਂ ਆਪਣੀ ਦਾਨ ਕੀਤੀ ਜੱਦੀ ਜ਼ਮੀਨ ਉੱਤੇ ਗੁਰਦੁਆਰਾ ਸਾਹਿਬ ਦਾ ਨਿਰਮਾਣ ਕੀਤਾ ਹੋਇਆ ਹੈ। ਉਨ੍ਹਾਂ ਨੇ ਸਾਨੂੰ ਦੱਸਿਆ ਕਿ ਸ੍ਰੀ ਅਕਾਲ ਤਖਤ ਸਾਹਿਬ ਦੀ ਮਹਾਨਤਾ ਤੋਂ ਪ੍ਰਭਾਵਿਤ ਹੋ ਕੇ ਸਿੱਖ ਦਰਸ਼ਨ ਅਤੇ ਵਿਚਾਰਧਾਰਾ ਅਨੁਸਾਰ ਗੁਰਦੁਆਰਾ ਸਾਹਿਬ ਦਾ ਨਾਂ ਸ੍ਰੀ ਅਕਾਲਸਰ ਸਾਹਿਬ ਰੱਖਿਆ ਗਿਆ ਹੈ। ਉਨ੍ਹਾਂ ਨੇ ਸਾਨੂੰ ਦੱਸਿਆ ਕਿ ਕਿਵੇਂ ੧੯ ਦਸੰਬਰ ੧੯੮੫ ਵਿਚ ਪਹਿਲੀ ਵਾਰ ਬਾਂਸ, ਸੁੱਕੇ ਘਾਹ ਅਤੇ ਮਿੱਟੀ ਦੇ ਨਾਲ ਉਨ੍ਹਾਂ ਨੇ ਉਪਰੋਕਤ ਗੁਰਦੁਆਰਾ ਸਾਹਿਬ ਦੀ ਪਹਿਲੀ ਇਮਾਰਤ ਤਿਆਰ ਕੀਤੀ। ਸਭ ਤੋਂ ਪਹਿਲਾਂ ਉਨ੍ਹਾਂ ਨੇ ਇੱਥੇ ਪੰਜਾਂ ਬਾਣੀਆਂ ਦਾ ਰੋਜ਼ਾਨਾ ਨਿੱਤਨੇਮ ਕਰਨ ਲਈ ਸ਼ਰਧਾ ਸਤਿਕਾਰ ਸਹਿਤ ਗੁਟਕਾ ਸਾਹਿਬ ਸਥਾਪਿਤ ਕੀਤਾ। ਇਸ ਤੋਂ ਬਾਅਦ ੧੯੯੧ ਵਿਚ ਉਨ੍ਹਾਂ ਨੇ ਗੁਰਦੁਆਰਾ ਸਾਹਿਬ ਦੀ ਪੱਕੀ ਇਮਾਰਤ ਉੱਤੇ ਟੀਨ ਦੀ ਚਾਦਰ ਨਾਲ ਛੱਤ ਪਾ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਠ ਕਰਨ ਲਈ ਦੋ-ਭਾਗਾਂ ਵਿਚ ਪ੍ਰਕਾਸ਼ਿਤ 'ਸੈਂਚੀਆਂ' ਦੀ ਸਥਾਪਨਾ ਕੀਤੀ। ਉਸ ਤੋਂ ਬਾਅਦ ਦਿੱਲੀ ਦੇ ਕੁਝ ਸਿੱਖਾਂ ਦੀ ਮਦਦ ਨਾਲ ਉਨ੍ਹਾਂ ਨੇ ੨੦੦੩ ਈ: ਵਿਚ ਗੁਰਦੁਆਰਾ ਸਾਹਿਬ ਦੀ ਛੱਤ ਪੱਕੀ (ਕੰਕਰੀਟ ਦੀ) ਬਣਾ ਕੇ ਉਸ ਵਿਚ ਸ਼ਰਧਾ-ਸਤਿਕਾਰ ਸਹਿਤ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਕਰਵਾਇਆ। ਬਿਹਾਰ ਦੇ ਇਸ ਛੋਟੇ ਜਿਹੇ ਪੱਛੜੇ ਕਸਬੇ ਵਿਚ ਸਿੱਖੀ ਪ੍ਰਤੀ ਇਹ ਚੇਤਨਾ ਅਤੇ ਸਤਿਕਾਰ ਸਿਰਫ ਤੇ ਸਿਰਫ ਗਿਆਨੀ ਨਰਿੰਦਰ ਸਿੰਘ ਅਤੇ ਉਨ੍ਹਾਂ ਦੇ ਸਹਿਯੋਗੀਆਂ ਦੁਆਰਾ ਕੀਤੇ ਵੱਡੇ ਉੱਦਮਾਂ ਸਦਕਾ ਹੀ ਸਾਰਥਕ ਹੋ ਸਕੀ ਹੈ।

ਅਸੀਂ ਆਪਣੇ ਉਨ੍ਹਾਂ ਗੁਰ-ਭਾਈਆਂ ਦੇ ਨਾਲ ਉਨ੍ਹਾਂ ਦੀਆਂ ਰੋਜ਼ਮਰ੍ਹਾ ਦੀਆਂ ਮੁਸ਼ਕਿਲਾਂ ਆਦਿ ਜੋ ਉਨ੍ਹਾਂ ਨੂੰ ਸਿੱਖ ਸਮਾਜ ਵਿਚ ਵਿਚਰਨ ਦੌਰਾਨ ਆਉਂਦੀਆਂ ਹਨ ਬਾਰੇ ਵਿਚਾਰ-ਚਰਚਾ ਕਰਨੀ ਸ਼ੁਰੂ ਕੀਤੀ। ਮਹੱਤਵਪੂਰਨ ਗੱਲ ਇਹ ਸੀ ਕਿ ਉੱਥੋਂ ਦਾ ਮੁਖੀਆ ਕੋਈ ਹੋਰ ਨਾ ਹੋ ਕੇ ਗਿਆਨੀ ਨਰਿੰਦਰ ਸਿੰਘ ਖੁਦ ਹੀ ਹੈ ਜੋ ਸਿੱਖ ਵਿਚਾਰਧਾਰਾ ਦਾ ਕੱਟੜ ਹਿਮਾਇਤੀ ਹੋਣ ਕਰਕੇ ਆਪਣੇ ਲੋਕਾਂ ਨੂੰ ਸਿੱਧੇ ਤੌਰ 'ਤੇ ਹੀ ਜ਼ਿੰਦਗੀ ਦੇ ਨਵੇਂ ਅਰਥਾਂ ਤੋਂ ਜਾਣੂ ਕਰਵਾਉਂਦਾ ਆ ਰਿਹਾ ਹੈ।

ਉੱਥੋਂ ਦੇ ਸਿੱਖ ਖੁੱਲ੍ਹੇ ਦਾਹੜੇ, ਗੋਲ ਦਸਤਾਰਾਂ ਸਜਾਈ, ਕਮਰ 'ਤੇ ਗਾਤਰਾ

ਕਿਰਪਾਨ ਸਜਾਈ ਨਿਹੰਗ ਸਿੰਘਾਂ ਵਾਂਗ ਵਿਚਰਦੇ ਹਨ। ਉਹ ਟੁੱਟੇ-ਭੱਜੇ ਲਹਿਜੇ ਵਿਚ ਪੰਜਾਬੀ ਬੋਲਣ ਦੀ ਕੋਸ਼ਿਸ਼ ਕਰਦੇ ਹਨ। ਸਿੱਖਾਂ ਦੀ ਤਰ੍ਹਾਂ, ਉਹ ਪੰਜਾਬੀ ਦੇ ਮਹੱਤਵ ਨੂੰ ਜਾਣਦੇ ਹਨ ਕਿ ਇਹ ਬੋਲੀ ਉਨ੍ਹਾਂ ਨੂੰ ਆਪਣੇ ਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਨਜ਼ਦੀਕ ਤੋਂ ਪੜ੍ਹਨ/ਜਾਣਨ ਲਈ ਜ਼ਰੂਰੀ ਹੈ। ਵੈਸੇ ਉਹ 'ਮੈਥਿਲੀ' ਬੋਲੀ ਦਾ ਟੁੱਟਿਆ ਹੋਇਆ ਰੂਪ ਜਿਸ ਦਾ ਉਚਾਰਨ ਨੇਪਾਲੀ ਦੇ ਕਾਫੀ ਨਜ਼ਦੀਕ ਹੈ, ਬੋਲਦੇ ਹਨ।

ਸਿੱਖੀ ਨੂੰ ਅਪਣਾਉਣ ਤੋਂ ਪਹਿਲਾਂ ਹਲਹਲੀਆ ਦੇ ਵਸਨੀਕ ਮੁਸ਼ਾਹਰ ਜਾਤੀ ਦੇ ਰਿਸ਼ੀਦੇਵ ਅਖਵਾਉਂਦੇ ਸਨ। ਜਿਹੜੀ ਕਿ ਬਦਕਿਸਮਤੀ ਨਾਲ ਨੀਵੀਂ ਤੋਂ ਵੀ ਨੀਵੀਂ ਦਲਿਤ ਸ਼੍ਰੇਣੀ ਅਖਵਾਉਂਦੀ ਹੈ, ਇੱਥੋਂ ਤਕ ਕਿ ਇਨ੍ਹਾਂ ਨੂੰ 'ਚੂਹੇ-ਖਾਣੇ' ਬੁਲਾਇਆ ਜਾਂਦਾ। ਇਨ੍ਹਾਂ ਨਾਲ ਬਹੁਤ ਹੀ ਘਟੀਆ ਦਰਜੇ ਤਕ ਅਛੂਤਾਂ ਵਾਲਾ ਵਿਵਹਾਰ ਕੀਤਾ ਜਾਂਦਾ ਅਤੇ ਭਾਰਤੀ ਜਾਤ-ਪ੍ਰਣਾਲੀ ਅਨੁਸਾਰ ਇਨ੍ਹਾਂ ਦੀ ਸ਼੍ਰੇਣੀ ਵੰਡ 'ਮਹਾਂਦਲਿਤ' ਵਜੋਂ ਕੀਤੀ ਗਈ ਹੈ। ਬਹੁਤ ਸਾਰੇ ਯਾਦਵਾਂ (ਪਸ਼ੂ ਪਾਲਕ) ਨੇ ਵੀ ਸਿੱਖੀ ਨੂੰ ਅਪਣਾਇਆ ਹੋਇਆ ਹੈ। ਭਾਰਤੀ ਸਮਾਜ ਦੀ ਬਹੁਤ ਹੀ ਗੁੰਝਲਦਾਰ ਜਾਤ-ਪ੍ਰਣਾਲੀ ਦਾ ਅਸਰ ਪ੍ਰਾਚੀਨ ਸਮੇਂ ਤੋਂ ਲੈ ਕੇ ਅੱਜ ਤਕ ਦੇ ਆਧੁਨਿਕ ਸਮਾਜ ਉੱਤੇ ਵੀ ਪ੍ਰਤੱਖ ਦੇਖਿਆ ਜਾਂਦਾ ਹੈ।

ਇਹ ਲੋਕ, ਇਸ ਖੇਤਰ ਦੇ ਹੋਰ ਗਰੀਬ ਲੋਕਾਂ ਦੀ ਤਰ੍ਹਾਂ ਪੰਜਾਬ ਵਿਚ ਆਪਣੀ ਰੋਜ਼ੀ-ਰੋਟੀ ਲਈ ਗਏ। ੧੯੮੪ ਈ: ਵਿਚ ਇਨ੍ਹਾਂ ਵਿੱਚੋਂ ਹੀ ਇਕ ਨਰੇਂਦਰ ਰਿਸ਼ੀਦਿਉ ਨਾਂ ਦਾ ਵਿਅਕਤੀ ਪੰਜਾਬ ਦੇ ਬਲੀਏਵਾਲ ਪਿੰਡ ਵਿਚ 'ਸਾਂਝੀ' (ਕਿਸਾਨੀ ਧੰਦਿਆਂ ਵਿਚ ਸਹਾਇਕ) ਦੇ ਤੌਰ 'ਤੇ ਕੰਮ ਕਰਨ ਲਈ ਗਿਆ। ਬਲੀਏਵਾਲ ਪਿੰਡ, ਲੁਧਿਆਣਾ ਜ਼ਿਲ੍ਹੇ ਵਿਚ ਇਤਿਹਾਸਿਕ ਗੁਰਦੁਆਰਾ ਚਰਨ ਕੰਵਲ ਸਾਹਿਬ, ਮਾਛੀਵਾੜਾ ਦੇ ਨਜ਼ਦੀਕ ਸਥਿਤ ਹੈ। ਇਕ ਦਿਨ ਖੇਤਾਂ ਵਿਚ ਕੰਮ ਕਰਦਿਆਂ ਇਸ ਨੇ ਬੜੇ ਹੀ ਧਿਆਨ ਨਾਲ ਪਵਿੱਤਰ ਬਾਣੀ 'ਆਸਾ ਕੀ ਵਾਰ' ਦੇ ਕੁਝ ਸਲੋਕ ਸੁਣੇ ਜਿਸ ਵਿਚ ਅਕਾਲ ਪੁਰਖ ਵੱਲੋਂ ਹਰਨਾਖਸ਼ ਦਾ ਨਾਸ਼ ਕਰ, ਆਪਣੇ ਭਗਤ ਪ੍ਰਹਿਲਾਦ ਦੀ ਰੱਖਿਆ ਕੀਤੇ ਜਾਣ ਦੀ ਵਿਆਖਿਆ ਸੀ। ਇਸ ਵਿਚਲੇ ਸ਼ਬਦ 'ਹਰੀ' ਅਤੇ ਇਸ ਸਾਰੀ ਪੰਕਤੀ ਨੇ ਨਰੇਂਦਰ ਰਿਸ਼ੀਦਿਉ ਦੀ ਅੰਤਰ-ਆਤਮਾ ਨੂੰ ਧੁਰ ਤਕ ਝੰਜੋੜਿਆ। ਅਗਲੇ ਹੀ ਦਿਨ ਉਹ ਗੁਰਦੁਆਰਾ ਸਾਹਿਬ ਦੇ ਗ੍ਰੰਥੀ ਭਾਈ ਮੇਜਰ ਸਿੰਘ ਕੋਲ ਆਪਣੀ ਆਤਮਾ ਦੀ ਸੰਤੁਸ਼ਟੀ ਲਈ ਪਹੁੰਚਿਆ। ਗ੍ਰੰਥੀ ਭਾਈ ਮੇਜਰ ਸਿੰਘ ਨੇ ਬੜੇ ਹੀ ਸੁੰਦਰ ਅਤੇ ਭਾਵਪੂਰਤ ਤਰੀਕੇ ਨਾਲ ਸਾਰੇ ਹੀ ਸ਼ਬਦ ਦੀ ਵਿਆਖਿਆ ਨਰੇਂਦਰ ਰਿਸ਼ੀਦਿਉ ਨੂੰ ਦੱਸੀ। ਇਸ ਵਿਆਖਿਆ ਨੇ ਉਸ ਨੂੰ ਧੁਰ ਤਕ ਹਿਲਾ ਦਿੱਤਾ। ਇਸ ਨੇ ਉਸ ਦੀ ਅੰਤਰ-ਆਤਮਾ ਨੂੰ ਵਿਚਲਿਤ ਕਰ ਦਿੱਤਾ ਅਤੇ ਉਸ ਨੇ ਆਪਣੇ ਅਤੇ ਆਪਣੇ ਸਮਾਜ ਦੇ ਹਾਲਾਤਾਂ ਬਾਰੇ ਸੋਚਣਾ ਸ਼ੁਰੂ ਕਰ ਦਿੱਤਾ। ਉਸ ਦੀ ਇਸ ਸਵੈ-ਪ੍ਰੇਰਨਾਮਈ ਅਤੇ ਜਾਗ੍ਰਿਤ ਸੋਚ ਨੇ ਉਸ ਨੂੰ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਘਰ ਨਾਲ ਜੋੜ ਦਿੱਤਾ। ਇੱਥੋਂ ਹੀ ਸ਼ੁਰੂ ਹੋਈ ਇਕ ਨਵੀਂ ਕਹਾਣੀ।

ਨਰੇਂਦਰ ਰਿਸ਼ੀਦਿਉ ਆਪਣਾ ਜੀਵਨ ਬਦਲ ਕੇ ਗਿਆਨੀ ਨਰਿੰਦਰ ਸਿੰਘ ਬਣ ਗਿਆ। ਇਹ ਕਦਮ ਉਸ ਦੀ ਨਿੱਜੀ ਜ਼ਿੰਦਗੀ ਅਤੇ ਉਸ ਦੇ ਭਾਈਚਾਰੇ ਦੇ ਲੋਕਾਂ ਲਈ ਇਕ ਮਹੱਤਵਪੂਰਨ ਮੋੜ ਸਾਬਤ ਹੋਇਆ। ਸਿੱਖ ਵਿਚਾਰਧਾਰਾ ਦੇ ਨਿਆਰੇ ਅਸੂਲ ਸਮਾਨਤਾਵਾਦ ਨੇ ਸ. ਨਰਿੰਦਰ ਸਿੰਘ ਦੇ ਜਾਤੀਵਾਦ ਵਿਚਾਰਧਾਰਾ ਨੂੰ ਜੜ੍ਹੋਂ ਉਖਾੜ ਉਸ ਨੂੰ ਇਕ ਨਵਾਂ ਅਲੌਕਿਕ ਪ੍ਰਕਾਸ਼ ਦਿਖਾਇਆ। ਉਸ ਨੇ ਇਸ ਨੂੰ ਆਪਣੀ ਜ਼ਿੰਦਗੀ ਦਾ ਇਕ ਉਦੇਸ਼ ਹੀ ਬਣਾ ਲਿਆ ਕਿ ਉਸ ਨੇ ਆਪਣੇ ਭਾਈਚਾਰੇ ਦੇ ਉਥਾਨ ਲਈ ਕੀ-ਕੁਝ ਕਰਨਾ ਹੈ। ਉਹ ਚਾਹੁੰਦਾ ਸੀ ਕਿ ਸਾਰੇ ਵਿਅਕਤੀ ਜਾਣਨ ਕਿ ਗੁਰੂ ਸਾਹਿਬ ਦਾ ਸੰਦੇਸ਼ ਸਮਾਜ ਵਿਚ ਫੈਲੀਆਂ ਸਾਰੀਆਂ ਬੁਰਾਈਆਂ ਨੂੰ ਖਤਮ ਕਰਨਾ ਹੈ। ਇਹ ਬਦਲਾਅ ਆਤਮਿਕ ਅਤੇ ਸਮਾਜਿਕ ਦੋਨੋਂ ਪਾਸਿਆਂ ਤੋਂ ਸੀ। ਆਪਣੇ ਭਾਈਚਾਰੇ ਨੂੰ ਗੁਰੂ ਸਾਹਿਬ ਦੇ ਇਸ ਸੰਦੇਸ਼ ਤੋਂ ਜਾਣੂ/ਅਮਲ ਕਰਵਾਉਣ ਲਈ ਉਹ ਲਗਾਤਾਰ ਕਰੜੀ ਮਿਹਨਤ ਕਰਦਾ ਰਿਹਾ। ਅਰੰਭ ਵਿਚ ਉਸ ਨੂੰ ਕਈ ਰੁਕਾਵਟਾਂ ਦਾ ਸਾਹਮਣਾ ਕਰਨਾ ਪਿਆ, ਇੱਥੋਂ ਤਕ ਕਿ ਉਸ ਦੇ ਆਪਣੇ ਪਰਵਾਰ ਦੇ ਮੈਂਬਰ ਵੀ ਉਸ ਦੇ ਵਿਰੁੱਧ ਹੋ ਗਏ।

ਸਿੱਖੀ ਵਿਚ ਪੈਦਾ ਹੋਈ ਇਸ ਦਿਲਚਸਪੀ ਤੋਂ ਅਜੇ ਉਸ ਦੇ ਆਪਣੇ ਸਥਾਨਿਕ ਪ੍ਰਸ਼ਾਸਕ ਵੀ ਚੰਗੀ ਤਰ੍ਹਾਂ ਵਾਕਿਫ ਨਹੀਂ ਸਨ। ਇੱਥੋਂ ਤਕ ਕਿ ਇਕ ਵਾਰ ਜ਼ਿਲ੍ਹੇ ਦੇ ਇਕ ਅਧਿਕਾਰੀ ਵੱਲੋਂ ਇਕ ਸਿੱਖ ਦੀ ਕਿਰਪਾਨ ਇਹ ਕਹਿ ਕੇ ਖੋਹ ਲਈ ਗਈ ਕਿ ਇਹ ਹਥਿਆਰ ਦੀ ਇਕ ਕਿਸਮ ਹੈ। ਏਕਤਾ ਦਾ ਪ੍ਰਦਰਸ਼ਨ ਕਰਦੇ ਹੋਏ ਕੁਝ ਸਿੱਖਾਂ ਨੇ ਜ਼ਿਲ੍ਹਾ ਮੈਜਿਸਟ੍ਰੇਟ ਦੇ ਦਫ਼ਤਰ ਨੂੰ ਜਾ ਘੇਰਿਆ ਅਤੇ ਉਸ ਨੂੰ ਆਪਣੇ ਵਿਚਾਰਾਂ ਨਾਲ ਪ੍ਰਭਾਵਿਤ ਕੀਤਾ ਕਿ ਕਿਰਪਾਨ ਹਥਿਆਰ ਨਾ ਹੋ ਕੇ ਉਨ੍ਹਾਂ ਦਾ ਧਾਰਮਿਕ ਚਿੰਨ੍ਹ ਹੈ ਜਿਸ ਨੂੰ ਧਾਰਨ ਕਰਨਾ ਉਨ੍ਹਾਂ ਦਾ ਅਧਿਕਾਰ ਹੈ। ਇਸ ਤਰ੍ਹਾਂ ਉਨ੍ਹਾਂ ਨੇ ਕਿਰਪਾਨ ਵਾਪਸ ਲਈ। ਉਨ੍ਹਾਂ ਨੂੰ ਆਪਣੀ ਪਹਿਚਾਣ ਲਈ ਲਗਾਤਾਰ ਆਪਣੇ ਸਥਾਨਿਕ ਸਮਾਜ ਵਿਚ ਸੰਘਰਸ਼ ਕਰਨਾ ਪਿਆ।

ਅੱਜ ਉਹ ਮਾਣਯੋਗ ਸਿੱਖ ਹਨ। ਸਿੱਖੀ ਸਰੂਪ ਨੇ ਉਨ੍ਹਾਂ ਨੂੰ ਸ਼ਾਨ ਅਤੇ ਇੱਜ਼ਤ ਦਿਵਾਈ ਹੈ। ਇਸ ਦਾ ਅਸਰ ਆਲੇ-ਦੁਆਲੇ ਦੇ ਪਿੰਡਾਂ ਵਿਚ ਵੀ ਦੇਖਣ ਨੂੰ ਮਿਲਦਾ ਹੈ। ਇਹ ਸਿੱਖ ਜਾਣ ਗਏ ਹਨ ਕਿ ਖਾਲਸਾ ਪੰਥ ਦੇ ਵਾਲੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਜਨਮ ਅਸਥਾਨ ਪਟਨਾ ਸਾਹਿਬ (ਬਿਹਾਰ) ਉਨ੍ਹਾਂ ਤੋਂ ਕੇਵਲ ੪੦੦ ਕਿਲੋਮੀਟਰ ਦੀ ਦੂਰੀ 'ਤੇ ਸਥਿਤ ਹੈ। ਅੱਜ ਉਹ ਦ੍ਰਿੜ੍ਹਤਾ ਨਾਲ ਕਹਿੰਦੇ ਹਨ ਕਿ ਬਿਹਾਰੀ ਸਿੱਖ, ਗੁਰੂ ਦੇ ਜ਼ਿਆਦਾ ਨਜ਼ਦੀਕ ਹਨ। ਇੱਥੋਂ ਤਕ ਕਿ ਅੱਜਕਲ੍ਹ ਇਹ ਸਿੱਖ ਅਲੱਗ-ਅਲੱਗ ਥਾਵਾਂ 'ਤੇ ਗੁਰੂ ਸਾਹਿਬਾਨ ਦੀ ਚੱਲ ਰਹੀ ਕਾਰ-ਸੇਵਾ ਜਿਵੇਂ ਕਿ ਸਿੱਕਮ ਵਿਚ ਗੁਰਦੁਆਰਾ ਸਾਹਿਬ ਚੁੰਗ ਥਾਂਗ ਅਤੇ ਗੁਰਦੁਆਰਾ ਸਾਹਿਬ ਬਾਬਾ ਦੀਪ ਸਿੰਘ ਜੀ ਸ਼ਹੀਦ, ਸ੍ਰੀ ਅੰਮ੍ਰਿਤਸਰ ਆਦਿ ਵਿਖੇ ਵੀ ਵੱਧ-ਚੜ੍ਹ ਕੇ ਹਿੱਸਾ ਲੈਂਦੇ ਹਨ।

ਹਲਹਲੀਆ ਜਾਣ ਤੋਂ ਪਹਿਲਾਂ ਸਾਂਝੀਵਾਲ ਟਰੱਸਟ ਵੱਲੋਂ ਮੈਨੂੰ ਇੱਥੋਂ ਦੇ ਸਿੱਖਾਂ

ਵਾਸਤੇ ਪੱਕੇ ਤੌਰ 'ਤੇ ਕੁਝ ਸਾਰਥਕ ਕੰਮ ਸ਼ੁਰੂ ਕਰਨ ਦੇ ਅਧਿਕਾਰ ਮਿਲੇ ਸਨ ਤਾਂ ਜੋ ਇਹ ਲੋਕ ਗੁਰਮੁਖੀ, ਗੁਰਬਾਣੀ, ਕੀਰਤਨ, ਸਿੱਖ ਵਿਚਾਰਧਾਰਾ ਅਤੇ ਸਿੱਖ ਇਤਿਹਾਸ ਤੋਂ ਜਾਣੂ ਹੋ ਸਕਣ। ਸਾਂਝੀਵਾਲ ਟਰੱਸਟ ਪਹਿਲਾਂ ਤੋਂ ਹੀ ਸਿੱਖ ਬੱਚਿਆਂ ਵਿਚ ਸਿੱਖੀ ਦੀ ਭਾਵਨਾ ਨੂੰ ਜਾਗ੍ਰਿਤ ਕਰਨ ਲਈ ਅਤੇ ਭਵਿੱਖ ਵਿਚ ਸਿੱਖੀ ਨਾਲ ਪ੍ਰਪੱਕਤਾ ਨਾਲ ਜੁੜੇ ਰਹਿਣ ਲਈ ਗੁਰਮਤਿ ਕੈਂਪ ਅਤੇ ਅਜਿਹੇ ਹੀ ਹੋਰ ਯਤਨਾਂ ਨੂੰ ਸਹਿਯੋਗ ਦਿੰਦਾ ਆ ਰਿਹਾ ਹੈ। ਇਸ ਕ਼ਾਰਜ ਲਈ ਸਾਂਝੀਵਾਲ ਟੀਮ ਦਾ ਕੇਂਦਰ ਬਿੰਦੂ ਘੱਟ ਗਿਣਤੀ ਸਿੱਖਾਂ ਵਿਚਲੇ ਅਣਗੌਲੇ ਸਿੱਖ ਹੁੰਦੇ ਹਨ। ਸਿੱਖ ਮਿਸ਼ਨ ਕਲਕੱਤਾ (ਪੂਰਬੀ ਭਾਰਤ) ਅਧੀਨ ਧਰਮ ਪ੍ਰਚਾਰ ਕਮੇਟੀ (ਸ਼੍ਰੋਮਣੀ ਗੁ: ਪ੍ਰ: ਕਮੇਟੀ) ਸ੍ਰੀ ਅੰਮ੍ਰਿਤਸਰ ਇਨ੍ਹਾਂ ਵਿੱਚੋਂ ਵੀ ਉਨ੍ਹਾਂ ਪਹਿਲੀ ਪੀੜ੍ਹੀ ਵਾਲੇ ਸਿੱਖਾਂ ਵੱਲ ਜ਼ਿਆਦਾ ਕੇਂਦਰਿਤ ਹੁੰਦਾ ਹੈ ਜੋ ਕਿ ਆਪਣੀ ਮਰਜ਼ੀ ਨਾਲ ਸਿੱਖ ਵਿਚਾਰਧਾਰਾ ਤੋਂ ਪ੍ਰਭਾਵਿਤ ਹੋ ਕੇ ਸਿੱਖੀ ਧਾਰਨ ਕਰਦੇ ਹਨ। ਅਜਿਹੇ ਸਿੱਖ ਵੀ ਮਿਸ਼ਨ ਦੀ ਪਹਿਲ ਹੁੰਦੇ ਹਨ ਜਿਹੜੇ ਕਿ ਕਈ ਪੀੜ੍ਹੀਆਂ ਤੋਂ ਸਿੱਖੀ ਬਾਣੀ ਅਤੇ ਬਾਣੇ ਦੇ ਧਾਰਨੀ ਤਾਂ ਹਨ ਪਰ ਦੂਰ-ਦੁਰਾਡੇ ਪੱਛੜਿਆਂ ਕਬੀਲਿਆਂ ਵਿਚ ਰਹਿਣ ਕਾਰਨ ਨਿਰੰਤਰ ਸੰਪਰਕ ਸੂਤਰਾਂ ਦੀ ਘਾਟ ਕਾਰਨ ਸਿੱਖੀ ਵਿਚਾਰਧਾਰਾ ਤੋਂ ਦੂਰ ਹੁੰਦੇ ਜਾ ਰਹੇ ਹਨ।

ਇਸ ਖੇਤਰ ਵਿਚ ਬਹੁਤ ਸਾਰਾ ਕੰਮ ਕਰਨ ਵਾਲਾ ਹੈ। ਸਾਨੂੰ ਉਨ੍ਹਾਂ ਸਾਰਿਆਂ ਦਾ ਖਿਆਲ ਰੱਖਣਾ ਪਵੇਗਾ, ਖਾਸ ਕਰ ਬੱਚਿਆਂ ਅਤੇ ਔਰਤਾਂ ਦਾ। ਜ਼ਿਆਦਾਤਰ ਬੱਚੇ ਸਥਾਨਿਕ ਸਰਕਾਰੀ ਸਕੂਲਾਂ ਵਿਚ ਪੜ੍ਹਦੇ ਹਨ। ਛੋਟੇ ਬੱਚਿਆਂ ਦੀ ਚੰਚਲ ਬੁੱਧੀ ਉੱਤੇ ਆਧੁਨਿਕ ਸਮਾਜ ਦੀ ਨਕਲੀ ਆਧੁਨਿਕਤਾ ਦਾ ਪਰਛਾਵਾਂ ਬਹੁਤ ਵੱਡੀ ਵੰਗਾਰ ਹੈ। ਜੇ ਅਸੀਂ ਉਨ੍ਹਾਂ ਦੇ ਨਜ਼ਦੀਕ ਜਾ ਕੇ ਉਨ੍ਹਾਂ ਦੀ ਸਥਿਤੀ ਨੂੰ ਸਮਝਣ ਦਾ ਯਤਨ ਨਹੀਂ ਕਰਾਂਗੇ ਤਾਂ ਬਹੁਤ ਜ਼ਿਆਦਾ ਦੇਰ ਹੋ ਜਾਵੇਗੀ। ਸਾਨੂੰ ਲਗਾਤਾਰ ਉਨ੍ਹਾਂ ਦੇ ਸੰਪਰਕ ਵਿਚ ਰਹਿਣਾ ਪਵੇਗਾ। ਬੱਚਿਆਂ ਲਈ ਲਗਾਤਾਰ ਗੁਰਮਤਿ ਕਲਾਸਾਂ, ਕਿੱਤਾਕਾਰੀ ਅਤੇ ਰੁਜ਼ਗਾਰ ਦਿਵਾਊ ਕੋਰਸ, ਵਜ਼ੀਫੇ ਅਤੇ ਚੰਗੀਆਂ ਸਿੱਖ ਸੰਸਥਾਵਾਂ ਵਿਚ ਮੈਰਿਟ ਦੇ ਆਧਾਰ 'ਤੇ ਇਨ੍ਹਾਂ ਬੱਚਿਆਂ ਦੇ ਦਾਖ਼ਲੇ ਆਦਿ ਮੁੱਖ ਮੁੱਢਲੀਆਂ ਜ਼ਰੂਰਤਾਂ ਹਨ। ਸਿੱਖੀ ਨਾਲ ਜੋੜਨਾ ਮੁੱਖ ਜ਼ਰੂਰਤ ਹੈ। ਪੰਜਾਬੀ ਮਿਸ਼ਨਰੀ ਸਕੂਲ ਖੁੱਲ੍ਹਣ ਨਾਲ ਇਨ੍ਹਾਂ ਦੀਆਂ ਨੀਹਾਂ ਮਜ਼ਬੂਤ ਹੋਣਗੀਆਂ।

ਸਾਂਝੀਵਾਲ ਟਰੱਸਟ ਵੱਲੋਂ ਸਿੱਖ ਮਿਸ਼ਨ ਕਲਕੱਤਾ (ਪੂਰਬੀ ਭਾਰਤ) ਅਧੀਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਚਾਰਕਾਂ ਰਾਹੀਂ ਮਿਸ਼ਨ ਦੀ ਪ੍ਰੇਰਨਾ ਸਦਕਾ ਇੱਥੇ ਗੁਰਮਤਿ ਕਲਾਸਾਂ ਲਗਾਉਣ ਲਈ ਪੱਕੇ ਕਮਰੇ ਬਣਵਾਉਣ ਦਾ ਫੈਸਲਾ ਕੀਤਾ ਹੈ। ਮਿਸ਼ਨ ਵੱਲੋਂ ਪ੍ਰਚਾਰਕਾਂ ਅਤੇ ਰਾਗੀ ਸਿੰਘਾਂ ਦੇ ਇਕ ਵਿਸ਼ੇਸ਼ ਗੁਰਮਤਿ ਦੀਵਾਨ ਵਿਚ ਆਪਣੀ ਇਸ ਇੱਛਾ ਨੂੰ ਜ਼ਾਹਿਰ ਵੀ ਕੀਤਾ ਹੈ। ਹਲਹਲੀਆ ਦੇ ਸਿੱਖ ਇਹ ਸੁਣ ਕੇ ਬਹੁਤ ਖੁਸ਼ ਹੋਏ। ਅਸੀਂ ਉਨ੍ਹਾਂ ਨੂੰ ਯਕੀਨ ਦਿਵਾਇਆ ਕਿ ਅਸੀਂ ਆਪਣੀ ਮੁੱਖ ਸੰਸਥਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਅਤੇ ਹੋਰ ਵੀ ਸਿੱਖ ਸੰਸਥਾਵਾਂ

ਅਤੇ ਸਿੱਖਾਂ ਤੋਂ ਵੀ ਉਨ੍ਹਾਂ ਦੀ ਸਹਾਇਤਾ ਕਰਾਵਾਂਗੇ। ੧੮ ਜੂਨ ੨੦੧੨ ਨੂੰ ਆਪਣੀ ਦੂਸਰੀ ਫੇਰੀ ਦੌਰਾਨ ਅਸੀਂ ਉੱਥੇ 'ਸਰਦਾਰ ਕਰਤਾਰ ਸਿੰਘ ਮੈਮੋਰੀਅਲ ਗੁਰਮੁਖੀ ਵਿਦਿਆਲਾ' ਦਾ ਨੀਂਹ-ਪੱਥਰ ਰਖਵਾਇਆ, ਜਿਸ ਦੀ ਉਸਾਰੀ ਦਾ ਕੰਮ ਚੱਲ ਰਿਹਾ ਹੈ।

ਆਓ! ਅਸੀਂ ਸਾਰੇ ਆਪਣੇ ਗੁਰ-ਭਾਈਆਂ ਦੇ ਨਜ਼ਦੀਕ ਹੋਈਏ, ਖਾਸ ਕਰ ਉਨ੍ਹਾਂ ਦੇ ਜਿਨ੍ਹਾਂ ਨੂੰ ਵੰਗਾਰਾਂ ਦਾ ਸਾਹਮਣਾ ਕਰਨਾ ਪੈ ਰਿਹਾ ਹੈ। ਸਾਡੇ ਰਿਸ਼ਤੇ ਵਿਚ ਆਪਣੇਪਣ ਦਾ ਭਰੋਸਾ ਦਿਵਾਉਣ ਦਾ ਵਿਸ਼ੇਸ਼ ਮਹੱਤਵ ਹੈ। ਆਪਣੇਪਣ ਦਾ ਮਤਲਬ ਹਮਦਰਦੀ ਨਹੀਂ। ਇਸ ਦਾ ਮਤਲਬ ਆਪਣੇ ਆਪ ਨੂੰ ਦੂਸਰੇ ਦੀ ਜਗ੍ਹਾ 'ਤੇ ਰੱਖ ਕੇ ਸੋਚਣ ਦੀ ਹੈ, ਮਹਿਸੂਸ ਕਰਨ ਦੀ ਹੈ- ਜੋ ਉਹ ਮਹਿਸੂਸ ਕਰਦੇ ਹਨ ਅਤੇ ਉਹ ਨਜ਼ਰੀਆ ਦੇਖਣ ਦੀ ਹੈ, ਜੋ ਉਹ ਦੇਖਦੇ ਹਨ।

ਇੱਥੇ ਸਿੱਖੀ ਨੂੰ ਪ੍ਰਫੁਲਿਤ ਕਰਨ ਲਈ ਅਜੇ ਬਹੁਤ ਕੁਝ ਕਰਨਾ ਬਾਕੀ ਹੈ, ਜਿਸ ਨਾਲ ਬਹੁਤ ਸਾਰੇ ਲੋਕ ਸਿੱਖੀ ਨਾਲ ਜੁੜ ਸਕਦੇ ਹਨ। ਆਲੇ-ਦੁਆਲੇ ਦੇ ਪਿੰਡਾਂ ਦੇ ਕਾਫੀ ਸਿੱਖਾਂ ਨੇ ਸਾਨੂੰ ਗੁਰਦੁਆਰਾ ਸਾਹਿਬ ਦੀ ਇਮਾਰਤ ਦੇ ਨਿਰਮਾਣ ਬਾਰੇ ਕਿਹਾ ਹੈ। ਸਾਨੂੰ ਉਨ੍ਹਾਂ ਸਿੱਖਾਂ ਨੂੰ ਉੱਪਰ ਚੁੱਕਣ ਲਈ ਬਹੁਤ ਕੁਝ ਕਰਨਾ ਪਵੇਗਾ ਅਤੇ ਉਨ੍ਹਾਂ ਨੂੰ ਖਾਲਸਾ ਪੰਥ ਦੇ ਸ਼ਾਨਾਂਮੱਤੇ ਉੱਚ ਦਰਜੇ ਦਾ ਹਿੱਸਾ ਬਣਾਉਣਾ ਪਵੇਗਾ ਜਿਨ੍ਹਾਂ ਕੋਲ ਬਹੁਤ ਹੀ ਥੋੜ੍ਹੇ ਸਾਧਨ ਹਨ। ਖਾਸ ਕਰ ਉਦੋਂ, ਜਦੋਂ ਉਹ ਬਹੁਤ ਹੀ ਮਾੜੀ ਆਰਥਿਕ ਸਥਿਤੀ ਵਿੱਚੋਂ ਗੁਜ਼ਰ ਰਹੇ ਹਨ। ਉਹ ਆਮ ਕਰਕੇ ਦਿਹਾੜੀਦਾਰ ਮਜ਼ਦੂਰ ਹਨ, ਪਰ ਉਨ੍ਹਾਂ ਦੀ ਦ੍ਰਿੜ੍ਹਤਾ ਨਿਰਉਤਸ਼ਾਹ ਹੋਣ ਵਾਲੀ ਨਹੀਂ। ਉਹ ਕੱਚੇ ਘਰਾਂ ਵਿਚ ਰਹਿੰਦੇ ਹਨ ਅਤੇ ਜ਼ਿਆਦਾਤਰ ਤਾਂ ਗਰੀਬੀ ਰੇਖਾ ਤੋਂ ਹੇਠਾਂ ਵਾਲਾ ਜੀਵਨ ਗੁਜ਼ਾਰ ਰਹੇ ਹਨ। ਬਿਹਾਰ ਵਿਚ ਅਜਿਹੀਆਂ ਬਹੁਤ ਸਾਰੀਆਂ ਸਥਿਤੀਆਂ ਦੇਖਣ ਨੂੰ ਮਿਲ ਰਹੀਆਂ ਹਨ, ਜਿੱਥੇ ਲੋਕ ਸਿੱਖੀ ਵਿਚਲੀ ਇਕਸਮਾਨਤਾ ਦੀ ਵਿਚਾਰਧਾਰਾ ਤੋਂ ਪ੍ਰਭਾਵਿਤ ਹੋ ਸਿੱਖੀ ਅਪਣਾ ਰਹੇ ਹਨ। ਪਰ ਸਿੱਖ-ਸੰਸਥਾਵਾਂ ਨਾਲ ਤਾਲਮੇਲ ਦੀ ਕਮੀ ਕਾਰਨ, ਉਨ੍ਹਾਂ ਦੀ ਅਗਲੀ ਪੀੜ੍ਹੀ ਸਿੱਖੀ ਤੋਂ ਬੇਮੁਖ ਹੋ ਰਹੀ ਹੈ।

ਸਾਨੂੰ ਜ਼ਰੂਰਤ ਹੈ ਪਹਿਲਕਦਮੀ ਕਰਦਿਆਂ ਸਾਰੀ ਮਾਨਵਜਾਤੀ ਨੂੰ ਸਰਬੱਤ ਦੇ ਭਲੇ ਦੀ ਵਿਚਾਰਧਾਰਾ ਸਮਝਾਉਂਦਿਆਂ ਸਾਰੀ ਮਨੁੱਖ ਜਾਤੀ ਨੂੰ ਇਕ ਸਮਾਨ ਪਹਿਚਾਣ ਦਿਵਾਉਣ ਦੀ। ਹਲਹਲੀਆ ਦੇ ਸਿੱਖਾਂ ਨਾਲ ਯਾਦਗਾਰੀ ਸਮਾਂ ਗੁਜ਼ਾਰਦਿਆਂ ਜਦੋਂ ਅਸੀਂ ਕਲਕੱਤੇ ਲਈ ਰਵਾਨਾ ਹੋਏ ਤਾਂ ਸਿੱਖ ਆਦਮੀਆਂ, ਇਸਤਰੀਆਂ ਅਤੇ ਬੱਚਿਆਂ ਨੇ ਬੜੇ ਹੀ ਸਤਿਕਾਰ ਨਾਲ ਅੱਖਾਂ ਵਿਚ ਅੱਥਰੂ ਭਰ ਸਾਨੂੰ ਪਿਆਰ ਭਰੀ ਵਿਦਾਇਗੀ ਦਿੱਤੀ।



# ਪ੍ਰਾਚੀਨ ਪੰਥ ਪ੍ਰਕਾਸ਼ ਕ੍ਰਿਤ ਸ. ਰਤਨ ਸਿੰਘ (ਭੰਗੂ) ਦੇ ਲਿਖਣ ਦਾ ਉਦੇਸ਼

-ਡਾ. ਅਮਰਜੀਤ ਕੌਰ*

ਸਿੱਖਾਂ ਦੇ ਇਤਿਹਾਸ ਨਾਲ ਹਿਤ ਰੱਖਣ ਵਾਲੇ ਅਤੇ ਜਾਣਕਾਰ ਵਿਦਵਾਨਾਂ ਦਾ ਇਹ ਕਹਿਣਾ ਹੈ ਕਿ ਜਿੰਨਾਂ ਸਿੱਖਾਂ ਦਾ ਇਤਿਹਾਸ ਸ਼ਾਨਦਾਰ ਹੈ, ਨਾਲ ਹੀ ਇਸ ਛੋਟੀ ਜਿਹੀ ਕੌਮ ਨੇ ਆਪਣਾ ਇਤਿਹਾਸ ਜਾਨਾਂ ਹੂਲ ਕੇ, ਥੋੜੇ ਜਿਹੇ ਸਮੇਂ ਵਿਚ ਨਿਰਾਲੀ ਕਿਸਮ ਦਾ ਬਣਾਇਆ ਹੈ, ਉਨੀਂ ਹੀ ਲਿਖਣ ਤੇ ਸੰਭਾਲਣ ਵੱਲੋਂ ਨਿਰਾਲੀ ਸ਼ਾਨ ਵਾਲੀ ਬੇਪਰਵਾਹੀ ਵੀ ਪੰਥ ਨੇ ਖੁੱਲ੍ਹ ਕੇ ਵਰਤੀ ਹੈ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤੋਂ ਬਾਅਦ ਬਾਬਾ ਬੰਦਾ ਸਿੰਘ ਬਹਾਦਰ ਦੇ ਸਮੇਂ ਤੋਂ ਲੈ ਕੇ ਮਹਾਰਾਜਾ ਰਣਜੀਤ ਸਿੰਘ ਦੇ ਰਾਜ ਸਥਾਪਿਤ ਹੋਣ ਤਕ ਸਿੱਖਾਂ ਦਾ ਇਤਿਹਾਸ ਬਹੁਤ ਹੀ ਬੀਹਾਵਲਾ ਅਤੇ ਬਿਖ਼ਮ ਘਾਟੀਆਂ ਵਿੱਚੋਂ ਨਿਕਲਣ ਵਾਲਾ ਹੈ। ਜੇਕਰ ਇਸ ਸਮੇਂ ਦੀਆਂ ਘਟਨਾਵਾਂ ਤਰਤੀਬ ਨਾਲ ਲਿਖੀਆਂ ਜਾਂਦੀਆਂ ਤਾਂ ਇਹ ਇਤਿਹਾਸ ਦੁਨੀਆ ਵਿਚ ਆਪਣੀ ਕਿਸਮ ਦਾ ਇਨਕਲਾਬੀ,ਪ੍ਰੇਰਨਾ ਭਰਿਆ, ਚਾਨਣ-ਮੁਨਾਰਾ ਹੁੰਦਾ। ਸਿੱਖ ਮਿਸਾਲਮਈ ਸ਼ਹਾਦਤਾਂ ਤੋਂ ਰਾਜ ਤਖ਼ਤ ਤਕ ਕਿਵੇਂ ਪਹੁੰਚੇ, ਇਹ ਗੌਰਵ ਗਾਥਾ ਦੁਨੀਆ ਦੇ ਇਤਿਹਾਸ ਵਿਚ ਅਨੌਖੀ ਅਤੇ ਇਕੱਲੀ ਹੈ।

੧੭੦੯ ਈ: ਤੋਂ ੧੭੬੪ ਈ: ਤਕ ਦਾ ਇਤਿਹਾਸ ਲੜੀਵਾਰ ਤਰਤੀਬ ਨਾਲ ਲਿਖ ਲੈਣਾ, ਸਿੱਖਾਂ ਲਈ ਕੋਈ ਸੌਖਾ ਕੰਮ ਨਹੀਂ ਸੀ ਕਿਉਂ ਜੋ ਸਿੱਖਾਂ ਦਾ ਕੋਈ ਘਰ-ਘਾਟ ਜਾਂ ਥਾਂ-ਟਿਕਾਣਾ ਨਹੀਂ ਸੀ। ਸਿੱਖ ਤਾਂ ਗੁਰੀਲਿਆਂ ਵਾਂਗ ਲੁੱਕ-ਛਿੱਪ ਕੇ ਯੁੱਧ ਲੜਦੇ, ਮੈਦਾਨ ਭਖਾਅ ਕੇ ਜੰਗਲਾਂ, ਗੁਫਾਵਾਂ ਵਿਚ ਜਾ ਛਿਪਦੇ। ਘੱਲੂਘਾਰਿਆਂ ਵਿਚ ਖ਼ੂਨ ਵਹਾਉਂਦੇ, ਜੇ ਸਮਾਂ ਮਿਲਦਾ ਤਾਂ ਉਸ ਵਿਚ ਯੁੱਧਾਂ ਵਿਚ ਲੱਗੇ ਜ਼ਖ਼ਮਾਂ ਦੇ ਘਾਉ ਪੂਰਦੇ। ਇਤਿਹਾਸ ਉਦੋਂ ਹੀ ਲਿਖਿਆ ਜਾਂਦਾ ਹੈ ਜਦੋਂ ਆਪਣਾ ਰਾਜ ਹੋਵੇ, ਅਮਨ ਹੋਵੇ, ਸੋ ਸਿੱਖਾਂ ਲਈ ਅਜਿਹਾ ਨਿਭਾਉਣਾ ਸੰਭਵ ਨਹੀਂ ਸੀ।

ਮਹਾਰਾਜਾ ਰਣਜੀਤ ਸਿੰਘ ਦਾ ਰਾਜ ਸਥਾਪਿਤ ਹੋਇਆ। ਅੰਗਰੇਜ਼ਾਂ ਨੇ ਦਿੱਲੀ 'ਤੇ ਕਬਜ਼ਾ ਜਮਾ ਕੇ ਪੂਰਬੀ ਪੰਜਾਬ ਦੇ ਇਲਾਕੇ ਮੱਲ ਲਏ। ਸਿੱਖ ਰਾਜਿਆਂ ਅਤੇ ਰਈਸਾਂ ਨਾਲ ਸੰਧੀ ਕਰ ਕੇ ਸਤਲੁਜ ਦੇ ਕੰਢੇ ਕਿਲ੍ਹਾ ਬਣਾ ਕੇ 'ਲੋਨੀ ਅਕਟਰ' ਸਾਹਿਬ ਰਹਿਣ ਲੱਗ ਪਿਆ। ਅੰਗਰੇਜ਼,ਸਿੱਖਾਂ ਦੀ ਰਾਜਸੀ ਸ਼ਕਤੀ ਜੋ ਪਿਸ਼ਾਵਰ

* ਪਿੰਡ ਤੇ ਡਾਕ: ਇੱਬਣ ਕਲਾਂ, ਝਬਾਲ ਰੋਡ, ਜ਼ਿਲ੍ਹਾ ਸ੍ਰੀ ਅੰਮ੍ਰਿਤਸਰ। ਮੋ. ੯੭੮੦੬-੩੫੧੯੭

ਤਕ ਜੰਮ ਚੁੱਕੀ ਸੀ, ਮੂੰਹ ਕਰਨ ਤੋਂ ਡਰਦੇ ਸਨ ਪਰ ਅੰਗਰੇਜ਼ ਚਤੁਰਾਈ ਵਿਚ ਕਿਤੇ ਅਗੇਰੇ ਸਨ। ਲੋਨੀ ਅਕਟਰ ਨੇ ਲੁਧਿਆਣੇ ਪੈਰ ਜਮਾ ਕੇ ਆਪਣੀ ਸ਼ਤਰੰਜ ਦੇ ਮੋਹਰੇ ਚੱਲਣ ਲਈ ਦਾਉ-ਪੇਚ ਖੇਡਣੇ ਸ਼ੁਰੂ ਕਰ ਦਿੱਤੇ। ਉਸ ਨੂੰ ਇਕ ਚਤੁਰਾਈ ਵਾਲੀ ਤਰਤੀਬ ਸੁੱਝੀ। ਉਸ ਨੇ ਸਿੱਖ ਰਈਸਾਂ ਨੂੰ ਸੱਦ ਕੇ ਪੁੱਛਿਆ ਕਿ ਤੁਸੀਂ ਜੋ ਕਈਆਂ ਥਾਵਾਂ ਦੇ ਰਾਜੇ ਹੋ ਰਈਸ ਬਣੇ ਹੋਏ ਹੋ, ਆਪਣੀ ਤਵਾਰੀਖ ਲਿਖਵਾ ਦੇਵੋ ਤਾਂ ਜੋ ਮੈਂ ਉਹ ਲੰਡਨ ਭੇਜ ਸਕਾਂ। ਉਹ ਜਾਣਦਾ ਸੀ ਕਿ ਜਦੋਂ ਉਹ ਤਵਾਰੀਖ ਦੱਸਣਗੇ ਤਾਂ ਅਸਲੀਅਤ ਸਾਹਮਣੇ ਆ ਜਾਵੇਗੀ ਕਿ ਇਹ ਰਿਆਸਤਾਂ ਕਿਸੇ ਨੂੰ ਵੀ ਵਿਰਸੇ ਦੇ ਵਿਚ ਪ੍ਰਾਪਤ ਨਹੀਂ ਹੋਈਆਂ, ਸਾਰਿਆਂ ਨੇ ਹਿੱਕ ਦੇ ਜ਼ੋਰ ਨਾਲ ਇਲਾਕੇ ਮੱਲੇ ਹੋਏ ਹਨ। ਜਦੋਂ ਇਹ ਗੱਲਾਂ ਸਾਹਮਣੇ ਆਈਆਂ ਤਾਂ ਇਹ ਰਈਸ ਅਤੇ ਰਜਵਾੜੇ ਪੋਲੇ ਪੈ ਜਾਣਗੇ ਕਿ ਅਸਲ ਵਿਚ ਅਸੀਂ ਕੀ ਹਾਂ? ਇਸ ਤੋਂ ਅੰਗਰੇਜ਼ ਸਲਤਨਤ ਦੇ ਕਰਿੰਦਿਆਂ ਨੂੰ ਇਨ੍ਹਾਂ ਦੀ ਇਕ-ਇਕ ਕਰਕੇ ਸਫ਼ ਵਲੇਟਣੀ ਸੌਖੀ ਹੋ ਜਾਵੇਗੀ।

ਸੁੰਦਰ ਤੁਰਲੇਦਾਰ ਵੱਡੀਆਂ ਦਸਤਾਰਾਂ, ਸੋਨੇ ਦੀਆਂ ਤਾਰਾਂ ਦੇ ਜੜਤ ਜੜੇ ਜਾਮੇ, ਵੱਡੇ ਭਾਰੇ ਕੈਂਠੇ, ਕੱਢਵੀਆਂ ਤਿੱਲੇਦਾਰ ਜੁੱਤੀਆਂ, ਅਸਤਰ-ਸ਼ਸਤਰ ਪਹਿਨੀ ਦਰਸ਼ਨੀ ਸਿੱਖ ਸਰਦਾਰਾਂ ਦੇ ਚਿਹਰਿਆਂ ਉੱਤੇ 'ਤਵਾਰੀਖ' ਦਾ ਨਾਂ ਸੁਣ ਕੇ ਹੈਰਾਨੀ ਛਾ ਗਈ।

ਇਹ ਸੁਣ ਕੇ ਫਿਰੰਗੀ ਅਕਟਰ ਲੋਨੀ ਅਸਚਰਜ ਤਾਂ ਹੋਇਆ ਪਰ ਖੁਸ਼ ਜ਼ਿਆਦਾ ਹੋਇਆ। ਉਸ ਨੇ ਕਿਹਾ, 'ਕੋਈ ਬਾਤ ਨਹੀ,ਹਮ ਕਿਸੀ ਪੜੇ-ਲਿਖੇ ਮੁਨਸ਼ੀ ਸੇ ਬਨਵਾ ਲੇਗਾ' ਇਸ ਤੋਂ ਪਿੱਛੋਂ ਉਸ ਨੇ ਆਪਣੇ ਵਿਸ਼ਵਾਸੀ ਅਧਿਕਾਰੀ ਕੈਪਟਨ 'ਮਰੇ' ਰਾਹੀਂ ਬੂਟੇ ਸ਼ਾਹ ਨਾਮੀ ਮੁਸਲਮਾਨ ਨੂੰ, ਜੋ ਲੁਧਿਆਣੇ ਦੇ ਕਿਸੇ ਦਫ਼ਤਰ ਵਿਚ ਕਲਰਕ ਸੀ, ਮੰਗਵਾ ਲਿਆ ਅਤੇ ਸਿੱਖਾਂ ਦੀ ਤਵਾਰੀਖ ਲਿਖਣ ਦਾ ਹੁਕਮ ਦਿੱਤਾ। ਸਿੱਖ ਸਰਦਾਰਾਂ ਵੱਲੋਂ ਇਸ ਤਰ੍ਹਾਂ ਮੂਰਖਤਾ ਦਿਖਾਉਣ ਦਾ ਸ.ਰਤਨ ਸਿੰਘ (ਭੰਗੂ) ਨੂੰ ਬਹੁਤ ਦੁੱਖ ਹੋਇਆ। ਸ. ਰਤਨ ਸਿੰਘ ਵਿਚ ਸ. ਮਹਿਤਾਬ ਸਿੰਘ ਮੀਰਾਂਕੋਟੀਏ ਦਾ ਖ਼ੂਨ ਸੀ ਜਿਸ ਨੇ ਆਪਣੇ ਸਾਥੀ ਸ. ਸੁੱਖਾ ਸਿੰਘ ਮਾੜੀ ਕੰਬੋਕੀ ਸਮੇਤ ਜ਼ਾਲਮ ਮੱਸੇ ਰੰਗੜ ਦਾ ਸਿਰ ਵੱਢ ਕੇ, ਸ੍ਰੀ ਦਰਬਾਰ ਸਾਹਿਬ ਦੀ ਬੇਅਦਬੀ ਦਾ ਬਦਲਾ ਲਿਆ ਸੀ। ਹੁਣ ਉਹ ਸਿੱਖੀ ਦੀ ਵਧ ਰਹੀ ਵੇਲ ਨੂੰ, ਲੱਗ ਰਹੀ ਇਸ ਅੱਗ ਨੂੰ ਕਿਵੇਂ ਬਰਦਾਸ਼ਤ ਕਰ ਸਕਦਾ ਸੀ।

ਸ. ਰਤਨ ਸਿੰਘ (ਭੰਗੂ) ਮੀਰਾਂਕੋਟੀਏ ਨੇ ਤੁਰੰਤ ਘੋੜੇ 'ਤੇ ਸਵਾਰ ਹੋ ਕੇ, ਲੁਧਿਆਣੇ ਅੰਗਰੇਜ਼ ਅਕਟਰ ਲੋਨੀ ਨੂੰ 'ਸਤਿ ਸ੍ਰੀ ਅਕਾਲ' ਜਾ ਬੁਲਾਈ। ਗੱਲਾਂ-ਗੱਲਾਂ ਵਿਚ ਆਪਣੇ ਮਨ ਦੀ ਹੁੱਬ ਵੀ ਪ੍ਰਗਟ ਕੀਤੀ ਕਿ ਸਿੱਖ ਸਰਦਾਰ ਅਤੇ ਰਈਸ ਜਿਨ੍ਹਾਂ ਨੂੰ 'ਤਵਾਰੀਖ' ਪਤਾ ਨਹੀਂ ਸੀ। ਉਨ੍ਹਾਂ ਨਾਲ ਹੋਈ ਗੱਲ ਸਾਰੇ ਸਿੱਖ ਰਈਸਾਂ

ਦੀ ਨਾ ਸਮਝੀ ਜਾਏ ਮੈਂ ਵੀ ਉਨ੍ਹਾਂ ਸਰਦਾਰਾਂ ਵਿੱਚੋਂ ਇਕ ਸਰਦਾਰ ਹਾਂ। ਮੇਰੇ ਵਡੇ-ਵਡੇਰਿਆਂ ਨੇ ਇਤਿਹਾਸ ਬਣਾਇਆ ਸੀ ਅਤੇ ਹੁਣ ਮੈਂ ਲਿਖਣ ਦੇ ਸਮਰੱਥ ਹਾਂ। ਤਵਾਰੀਖ ਦੇ ਨਿਰੇ ਅਰਥ ਹੀ ਨਹੀਂ ਸਮਝਦਾ ਸਗੋਂ ਲਿਖ ਵੀ ਸਕਦਾ ਹਾਂ।

ਸ.ਰਤਨ ਸਿੰਘ ਨੇ ਇਹ ਵੀ ਕਿਹਾ ਕਿ ਮੁਸਲਮਾਨਾਂ ਨਾਲ ਸਾਡਾ ਸਿਰ ਵੱਢਵਾਂ ਵੈਰ ਰਿਹਾ ਹੈ। ਇਨ੍ਹਾਂ ਸਾਡੇ ਬਾਰੇ ਕਦੋਂ ਚੰਗੀਆਂ ਗੱਲਾਂ ਲਿਖਣੀਆਂ ਹਨ। ਇਹ ਤਾਂ ਸਗੋਂ ਚੰਗੀਆਂ ਗੱਲਾਂ ਨੂੰ ਵੀ ਮਾੜੀਆਂ ਲਿਖ ਧਰਨਗੇ। ਮੈਂ ਇਸ ਕਿਸਮ ਦੇ ਸਾਰੇ ਹਾਲ ਲਿਖ ਸਕਦਾ ਹਾਂ, ਲਿਖਵਾ ਸਕਦਾ ਹਾਂ। ਇਸ ਲਈ ਇਹ ਸੇਵਾ ਮੇਰੇ ਤੋਂ ਲਈ ਜਾਵੇ।

ਕੈਪਟਨ 'ਮਰੇ' ਨੇ ਕਿਹਾ ਕਿ ਚੰਗੀ ਗੱਲ ਹੈ ਤੁਸੀਂ ਇਸ ਵਿਚ ਬੂਟੇ ਸ਼ਾਹ ਮੌਲਵੀ ਦੀ ਮਦਦ ਕਰੋਗੇ। ਅਸੀਂ ਲੋਕ ਸੱਚ-ਝੂਠ ਪਛਾਣ ਸਕਦੇ ਹਾਂ। ਜੋ ਸੱਚ ਹੋਇਆ ਉਹ ਹੀ ਪ੍ਰਵਾਨ ਕਰਾਂਗੇ। ਕੈਪਟਨ 'ਮਰੇ' ਨਾਲ ਗੱਲਬਾਤ ਹੋਣ ਪਿੱਛੋਂ ਸ. ਰਤਨ ਸਿੰਘ ਨੇ 'ਪ੍ਰਾਚੀਨ ਪੰਥ ਪ੍ਰਕਾਸ਼' ਗ੍ਰੰਥ ਲਿਖਣਾ ਅਰੰਭ ਕੀਤਾ। ਹਰ ਦੂਜੇ, ਤੀਜੇ ਦਿਨ ਜਿੰਨਾਂ ਕੁਝ ਲਿਖ ਲੈਂਦੇ ਸੀ ਉਨੀਂ ਹੀ ਵਾਰਤਾ ਲੈ ਕੇ ਲੁਧਿਆਣੇ ਪੁੱਜਦੇ। ਘੋੜੇ ਉੱਤੇ ਜਾ ਕੇ, ਦੱਸ ਕੇ, ਮੁੜ ਆਪਣੇ ਪਿੰਡ 'ਭੜੀ' ਖੰਨੇ ਪਾਸ ਵਾਪਸ ਆਉਂਦੇ। ਜਿਸ ਤੋਂ ਬੂਟੇ ਸ਼ਾਹ ਨੂੰ ਮਦਦ ਵੀ ਮਿਲਦੀ ਰਹੀ ਅਤੇ ਗ੍ਰੰਥ ਦੀ ਰਚਨਾ ਵੀ ਹੁੰਦੀ ਰਹੀ।

ਫਿਰੰਗੀ ਜਿਸ ਨੂੰ ਮੁਗ਼ਲ ਰਾਜ ਦੀ ਖਤਮ ਹੋ ਰਹੀ ਸਲਤਨਤ ਦੇ ਬਾਦਸ਼ਾਹ ਨੇ ਗੱਲ ਦੱਸੀ ਸੀ ਕਿ ਸਿੱਖਾਂ ਨੂੰ ਰਿਆਸਤਾਂ ਨਾ ਕਿਸੇ ਬਾਦਸ਼ਾਹ ਨੇ ਦਿੱਤੀਆਂ ਹਨ ਅਤੇ ਨਾ ਹੀ ਇਹ ਰਈਸੀਆਂ ਪਿਤਾ-ਪੁਰਖੀ ਤੌਰ 'ਤੇ ਵਿਰਸੇ ਵਿਚ ਮਿਲੀਆਂ ਹਨ। ਸਿੱਖਾਂ ਦਾ ਰਾਜ ਤਾਂ ਲੁਟੇਰਿਆਂ, ਡਾਕੂਆਂ ਦਾ ਰਾਜ ਹੈ। ਜੋ ਧੱਕੇ ਨਾਲ ਕੀਤੇ ਗਏ ਕਬਜ਼ੇ 'ਤੇ ਨਿਰਭਰ ਹੈ। ਸੋ ਅੰਗਰੇਜ਼ ਰਾਜ ਨੂੰ ਕਿਸੇ ਤਰਾਂ ਵੀ ਪ੍ਰਵਾਨ ਨਹੀਂ ਸੀ।

ਸ. ਰਤਨ ਸਿੰਘ (ਭੰਗੂ) ਨੇ ਆਪਣੇ ਗ੍ਰੰਥ 'ਪ੍ਰਾਚੀਨ ਪੰਥ ਪ੍ਰਕਾਸ਼' ਵਿਚ ਇਸ ਵੱਡੇ ਸੁਆਲ ਦਾ ਉੱਤਰ ਬਹੁਤ ਹੀ ਉੱਚੀ ਸੋਚ ਤੇ ਦੂਰ-ਦ੍ਰਿਸ਼ਟੀ ਨਾਲ ਦਿੱਤਾ ਹੈ। ਇਹੋ ਜਿਹਾ ਉੱਤਰ ਕਿ ਜਿਸ ਦਾ ਕੋਈ ਤੋੜ ਨਹੀਂ ਹੈ। ਕਮਾਲ ਦੀ ਲੰਮੀ ਸੋਚ ਤੋਂ ਕੰਮ ਲੈਂਦਿਆਂ ਸ. ਰਤਨ ਸਿੰਘ ਨੇ ਲਿਖਿਆ ਕਿ ਸਾਨੂੰ ਪਾਤਸ਼ਾਹੀ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਦਿੱਤੀ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਰਾਹੀਂ ਚੱਲੀ ਸੱਚੀ ਪਾਤਸ਼ਾਹੀ ਦੀ ਗੁਰਗੱਦੀ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤਕ ਲਿਆ ਕੇ ਖਾਲਸਾ ਪੰਥ ਨੂੰ ਉਸ ਸੱਚੀ ਪਾਤਸ਼ਾਹੀ ਦਾ ਵਾਰਸ ਪ੍ਰਗਟਾਇਆ ਅਤੇ ਦੱਸਿਆ ਹੈ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਮੁਗ਼ਲੀਆ ਸਲਤਨਤ ਦੇ ਵੱਡੇ ਰੁੱਖ ਦੀਆਂ ਜੜ੍ਹਾਂ ਕਿਵੇਂ ਖੋਖਲੀਆਂ ਕੀਤੀਆਂ। ਉਸ ਪਿੱਛੋਂ ਉਨ੍ਹਾਂ ਖਿਆਲ ਕੀਤਾ ਕਿ ਮੁਗ਼ਲ ਰਾਜ ਕਰਨ

ਦੇ ਕਾਬਲ ਨਹੀਂ ਰਹੇ। ਇਹ ਪਾਤਸ਼ਾਹੀ ਸਾਨੂੰ ਸੰਭਾਲਣੀ ਪਵੇਗੀ:

*ਤਿਸੈ ਬਾਤ ਮੈਂ ਐਸੇ ਕਹੀ,*
*ਸਿੰਘਨ ਪਾਤਸ਼ਾਹੀ ਸਾਹਿ ਸੱਚੈ ਦਈ।*

*(ਪ੍ਰਾਚੀਨ ਪੰਥ ਪ੍ਰਕਾਸ਼)*

ਪਰ ਝਟ ਦੂਜੇ ਪਲ ਝਲਕਾਰਾ ਵੱਜਾ, ਅਸਾਂ ਇਹ ਝੂਠੀ ਪਾਤਸ਼ਾਹੀ ਕੀ ਕਰਨੀ ਹੈ। ਫਿਰ ਉਨ੍ਹਾਂ ਨੂੰ ਖ਼ਿਆਲ ਹਿੰਦੂ ਰਾਜਪੂਤ ਰਾਜਿਆਂ ਨੂੰ ਇਹ ਪਾਤਸ਼ਾਹੀ ਦੇਣ ਦਾ ਆਇਆ। ਫਿਰ ਸੋਚਿਆ ਕਿ ਉਨ੍ਹਾਂ ਘੁਮੰਡੀਆਂ ਰਾਜਪੂਤਾਂ ਨੇ ਗਰੀਬਾਂ ਦਾ ਖਿਆਲ ਨਹੀਂ ਰੱਖਣਾ। ਇਹ ਸਮਝਣਗੇ ਕਿ ਸਾਡੇ ਬਿਨਾਂ ਰਾਜ ਨਹੀਂ ਹੁੰਦਾ। ਉਸ ਪਿੱਛੋਂ ਗੁਰੂ ਜੀ ਦੀ ਸੋਚ ਆਪਣੇ ਸਾਜੇ ਖਾਲਸਾ ਪੰਥ ਵੱਲ ਪਰਤੀ ਤੇ ਇੱਥੇ ਆ ਕੇ ਸੁਰਤ ਟਿਕ ਗਈ:

*ਇਨ ਗ੍ਰੀਬ ਸਿੰਘਨ ਕੌ ਦਯੈ ਪਤਿਸ਼ਾਹੀ,*
*ਏ ਯਾਦ ਰਖੈਂ ਹਮਰੀ ਗੁਰਿਆਈ।*

*(ਪ੍ਰਾਚੀਨ ਪੰਥ ਪ੍ਰਕਾਸ਼)*

ਗੁਰੂ ਸਾਹਿਬ ਦੇ ਇਸ ਉੱਚੇ-ਸੁੱਚੇ ਆਦਰਸ਼ ਨੂੰ ਪੂਰਾ ਕਰਨ ਲਈ ਖਾਲਸੇ ਦਾ ਰਾਜ-ਕਾਜ ਸਥਾਪਿਤ ਹੋਇਆ। ਗੁਰੂ ਸਾਹਿਬਾਨ ਨੇ ਆਪ ਸਿੱਖਾਂ ਨੂੰ ਬਾਦਸ਼ਾਹੀਆਂ ਬਖ਼ਸ਼ੀਆਂ। ਇਹ ਸਿੱਧ ਕਰਨ ਲਈ ਹੀ ਸ.ਰਤਨ ਸਿੰਘ (ਭੰਗੂ) ਨੇ ਪ੍ਰਾਚੀਨ ਪੰਥ ਪ੍ਰਕਾਸ਼ ਗ੍ਰੰਥ ਦੀ ਰਚਨਾ ਕੀਤੀ।

ਸ. ਰਤਨ ਸਿੰਘ (ਭੰਗੂ), ਸ਼ਹੀਦ ਸ. ਮਹਿਤਾਬ ਸਿੰਘ ਮੀਰਾਂਕੋਟੀਏ ਦਾ ਪੋਤਰਾ ਸੀ। ਸ.ਮਹਿਤਾਬ ਸਿੰਘ ਨੇ ਆਪਣੇ ਸਾਥੀ ਸ. ਸੁੱਖਾ ਸਿੰਘ ਨਾਲ, ਸ੍ਰੀ ਦਰਬਾਰ ਸਾਹਿਬ ਸ੍ਰੀ ਅੰਮ੍ਰਿਤਸਰ 'ਤੇ ਕਬਜ਼ਾ ਕਰੀ ਬੈਠੇ ਪਿੰਡ ਮੰਡਿਆਲੇ ਦੇ ਮੱਸੇ ਰੰਗੜ ਦਾ ੧੭੪੦ ਈ: ਵਿਚ ਸਿਰ ਵੱਢਿਆ ਸੀ। ਇਸ ਸਮੇਂ ਸਰਦਾਰ ਮਹਿਤਾਬ ਸਿੰਘ ਦਾ ਪੁੱਤਰ ਮਸਾਂ ਪੰਜ-ਛੇ ਸਾਲ ਦਾ ਸੀ। ਮੱਸੇ ਦੀ ਮੌਤ ਤੋਂ ਪਿੱਛੋਂ ਜੰਡਿਆਲੇ ਦਾ ਹਰਿਭਗਤ ਨਿਰੰਜਨੀਆ ਮੁਗ਼ਲ ਫੌਜ ਦੀ ਟੁਕੜੀ ਲੈ ਕੇ ਮੀਰਾਂਕੋਟ ਪੁੱਜ ਗਿਆ। ਪਿੰਡ ਨੂੰ ਘੇਰਾ ਪਾ ਲਿਆ। ਸ. ਮਹਿਤਾਬ ਸਿੰਘ ਨੇ ਸਿੰਘਾਂ ਨਾਲ ਰਲਣ ਤੋਂ ਪਹਿਲਾਂ ਆਪਣੇ ਪੁੱਤਰ ਦੀ ਜ਼ਿੰਮੇਂਵਾਰੀ ਪਿੰਡ ਦੇ ਨੱਥੇ ਖੈਹਰੇ ਨੂੰ ਦਿੱਤੀ ਸੀ। ਨੱਥਾ ਖੈਹਰਾ ਬਾਲਕ ਰਾਏ ਸਿੰਘ ਨੂੰ ਲੈ ਕੇ ਆਪਣੇ ਤਿੰਨ ਗੱਭਰੂ ਪੁੱਤਰਾਂ ਅਤੇ ਤਿੰਨ ਭਤੀਜਿਆਂ, ਪਿੰਡ ਦੇ ਮੁਸਲਮਾਨ ਬਰਵਾਲੇ ਸਮੇਤ ਅਜਨਾਲੇ ਵੱਲ ਭੱਜ ਉੱਠਿਆ ਅਜੇ ਉਹ ਪਿੰਡ ਕੰਬੋਅ ਲਾਗੇ ਹੀ ਪੁੱਜਿਆ ਸੀ ਕਿ ਸਰਕਾਰੀ ਫੌਜਾਂ ਨੂੰ ਪਤਾ ਲੱਗ ਗਿਆ। ਨੱਥਾ ਖੈਹਰਾ ਭਾਈ ਮਹਿਤਾਬ ਸਿੰਘ ਦੀ ਅਮਾਨਤ ਬਚਾਉਂਦਾ ਹੋਇਆ ਸਭ ਸਾਥੀਆਂ ਸਮੇਤ ਸ਼ਹੀਦ ਹੋ ਗਿਆ। ਬਾਲਕ ਰਾਏ ਸਿੰਘ ਨੂੰ ਵੀ ਮੁਗ਼ਲ ਫੌਜ ਮਰਿਆ ਹੋਇਆ ਸਮਝ ਕੇ ਛੱਡ ਕੇ ਚਲੀ ਗਈ। ਕੁਦਰਤ ਦੀ ਕਰਨੀ

ਕਿ ਬੱਚੇ ਦੀ ਸਾਹ-ਰਗ ਬਚ ਗਈ ਸੀ। ਅਗਲੇ ਦਿਨ ਕੰਬੋਅ ਪਿੰਡ ਦੀ ਇਸਤਰੀ ਨੇ ਬੱਚੇ ਨੂੰ ਸਹਿਕਦੇ ਵੇਖਿਆ। ਉਹ ਸਾਗ ਵਿਚ ਬੱਚੇ ਨੂੰ ਲੁਕਾ ਕੇ ਘਰ ਲੈ ਗਈ। ਮੋਚੀ ਨੂੰ ਸੱਦ ਕੇ ਬੱਚੇ ਦੇ ਫੱਟ ਸੁਆਏ। ਫਿਰ ਉਸ ਨੇ ਬੱਚੇ ਨੂੰ ਪਿੰਡ ਰੂੜੇ ਆਸਲ (ਨੇੜੇ ਕੈਰੋਂ, ਜੰਡੋਕੀ ਸਰਹਾਲੀ ਹੁਣ ਜ਼ਿਲ੍ਹਾ ਤਰਨਤਾਰਨ) ਪਹੁੰਚਾ ਦਿੱਤਾ।

ਸ. ਮਹਿਤਾਬ ਸਿੰਘ ਨੇ ਭਾਈ ਤਾਰੂ ਸਿੰਘ ਪੂਹਲੇ ਵਾਲਿਆਂ ਨਾਲ ਇਕੱਠਿਆਂ ਸ਼ਹੀਦੀ ਪਾਉਣ ਦਾ ਕੌਲ ਕੀਤਾ ਸੀ ਸੋ ੧੭੪੩ ਵਿਚ ਸ. ਮਹਿਤਾਬ ਸਿੰਘ ਵੀ ਲਾਹੌਰ ਸ਼ਹੀਦੀ ਪਾ ਗਿਆ। ਸ. ਮਹਿਤਾਬ ਸਿੰਘ ਦੇ ਸਾਥੀ ਸ. ਸੁੱਖਾ ਸਿੰਘ ਰੂੜੇ ਆਸਲ ਤੋਂ ਬਾਲਕ ਰਾਏ ਸਿੰਘ ਨੂੰ ਆਪਣੇ ਨਾਲ ਲੈ ਗਏ।

ਸ. ਸੁੱਖਾ ਸਿੰਘ ਨੇ ਹਰ ਜੰਗ-ਯੁੱਧ ਵਿਚ ਬੱਚੇ ਨੂੰ ਆਪਣੀ ਪਿੱਠ ਪਿੱਛੇ ਆਪਣੇ ਨਾਲ ਬੰਨ੍ਹ ਕੇ, ਆਪਣੇ ਨਾਲ-ਨਾਲ ਹੀ ਰੱਖ ਕੇ ਪਰਵਰਿਸ਼ ਕੀਤੀ। ਜਦੋਂ ਰਾਏ ਸਿੰਘ ਜਵਾਨ ਹੋਏ ਤਾਂ ਸ. ਸੁੱਖਾ ਸਿੰਘ ਨੇ ਆਪਣੇ ਧਰਮ ਪਿਤਾ ਸ. ਸਿਯਾਮ ਸਿੰਘ ਜੋ ਕਰੋੜੀਆ ਮਿਸਲ ਦੇ ਮੁਖੀ ਸਨ ਅਤੇ ਪਿੰਡ ਨਾਰਲਾ ਦੇ ਵਸਨੀਕ ਸਨ, ਅੱਗੇ ਬੇਨਤੀ ਕੀਤੀ ਕਿ ਉਹ ਆਪਣੀ ਪੁੱਤਰੀ ਬੀਬੀ ਲਛਮੀ ਦੀ ਸ਼ਾਦੀ ਉਨ੍ਹਾਂ ਦੇ ਧਰਮ ਪੁੱਤਰ ਰਾਏ ਸਿੰਘ ਨਾਲ ਕਰ ਦੇਣ। ਸ. ਸੁੱਖਾ ਸਿੰਘ ਦੀ ਬੇਨਤੀ 'ਤੇ ਰਾਏ ਸਿੰਘ ਦਾ ਵਿਆਹ ਬੀਬੀ ਲਛਮੀ ਨਾਲ ਕਰ ਦਿੱਤਾ ਗਿਆ। ਸ. ਰਤਨ ਸਿੰਘ (ਭੰਗੂ) ਇਸ ਸੁਭਾਗ ਜੋੜੀ ਦਾ ਪੁੱਤਰ ਸੀ।

ਸ.ਰਾਏ ਸਿੰਘ ਨੇ ਅੱਖੀਂ ਵੇਖੀਆਂ, ਹੱਡੀਂ ਬੀਤੀਆਂ ਅਤੇ ਆਪਣੇ ਤੋਂ ਪਹਿਲਾਂ ਦੀਆਂ ਘਟਨਾਵਾਂ ਸ. ਰਤਨ ਸਿੰਘ ਨੂੰ ਸੁਣਾਈਆਂ। ਫਿਰ ਅਜੇ ਪਿੰਡਾਂ ਵਿਚ ਕਈ ਅਜਿਹੇ ਬਜ਼ੁਰਗ ਸਿੰਘ ਵੀ ਜੀਊਂਦੇ ਸਨ, ਜਿਨ੍ਹਾਂ ਦਸਮੇਸ਼ ਜੀ ਦੇ ਦਰਸ਼ਨ ਕੀਤੇ ਸਨ, ਸਿੱਖਾਂ ਦੇ ਜਥਿਆਂ ਵਿਚ ਤੇ ਜੰਗਾਂ-ਯੁੱਧਾਂ ਵਿਚ ਹਿੱਸਾ ਲਿਆ ਸੀ। ਗੱਲ ਕੀ ਇਤਿਹਾਸ ਅਜੇ ਲੋਕਾਂ ਦੀ ਜ਼ਬਾਨ 'ਤੇ ਸੀ, ਜਿਸ ਨੂੰ ਸ. ਰਤਨ ਸਿੰਘ (ਭੰਗੂ) ਨੇ ਆਪਣੇ ਗ੍ਰੰਥ ਪ੍ਰਾਚੀਨ ਪੰਥ ਪ੍ਰਕਾਸ਼ ਵਿਚ ਕਲਮਬੰਦ ਕੀਤਾ ਇਸੇ ਕਰਕੇ ਹੀ ਪ੍ਰਾਚੀਨ ਇਤਿਹਾਸਕਾਰ ਸ. ਕਰਮ ਸਿੰਘ ਲਿਖਦੇ ਹਨ ਕਿ, 'ਮੈ ਹੱਥ ਚੁੰਮ ਲਵਾਂ ਉਸ ਸਰਦਾਰ ਦਾ ਜਿਸ ਨੇ ਪ੍ਰਾਚੀਨ ਪੰਥ ਪ੍ਰਕਾਸ਼ ਲਿਖਿਆ। ਜੋ ਸਿੱਖ ਅਖਵਾਉਣ ਦਾ ਹੱਕਦਾਰ ਹੈ, ਉਹ ਇਸ ਪ੍ਰਾਚੀਨ ਪੰਥ ਪ੍ਰਕਾਸ਼ ਤੋਂ ਵਿਰਵਾ ਨਹੀ ਰਹਿਣਾ ਚਾਹੀਦਾ'। ਸੱਚ ਹੀ ਜੇਕਰ ਅਠਾਰ੍ਹਵੀਂ ਸਦੀ, ਸਿੱਖ ਮਿਸਲ-ਕਾਲ ਬਾਰੇ ਜਾਣਕਾਰੀ ਲੈਣੀ ਹੋਵੇ ਤਾਂ ਇਸ ਗ੍ਰੰਥ ਦਾ ਅਧਿਐਨ ਲਾਜ਼ਮੀ ਹੈ।

ਇਸ ਗ੍ਰੰਥ ਵਿਚ ਜਦੋਂ ਸ. ਰਤਨ ਸਿੰਘ (ਭੰਗੂ) ਨੇ ਪਾਤਸ਼ਾਹੀ ਮਿਲਣ ਦਾ ਜੁਆਬ ਦਿੱਤਾ ਤਾਂ ਅੰਗਰੇਜ਼ ਕੈਪਟਨ ਮਰੇ ਨੇ ਇਹ ਸੁਆਲ ਖੜਾ ਕਰ ਦਿੱਤਾ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਖਾਲਸਾ ਪੰਥ ਕਿਉਂ ਸਾਜਿਆ? ਇਸ ਦਾ ਵੀ ਉਨ੍ਹਾਂ ਨੇ ਪੂਰੀ ਤਸੱਲੀ ਨਾਲ ਉੱਤਰ ਦਿਤਾ ਕਿ ਮੁਗ਼ਲ ਸਲਤਨਤ ਵੱਲੋਂ ਕੀਤੇ ਜਾ ਰਹੇ

ਜ਼ੁਲਮਾਂ ਦੀਆਂ ਜੜ੍ਹਾਂ ਉਖੇੜ ਸੁੱਟਣ ਲਈ ਜਾਤ-ਪਾਤ ਖਤਮ ਕਰ ਕੇ, ਵਿਸ਼ੇਸ਼ ਬਲਸ਼ਾਲੀ ਸ਼ਸਤਰਧਾਰੀ ਖਾਲਸੇ ਦੀ ਸਿਰਜਨਾ ਕੀਤੀ। ਇਸ ਤਰ੍ਹਾਂ ਖਾਲਸੇ ਨੂੰ ਪਾਤਸ਼ਾਹੀ ਗੁਰੂ ਵਿਰਸੇ ਤੋਂ ਪ੍ਰਾਪਤ ਹੋਈ। ਸ. ਰਤਨ ਸਿੰਘ ਆਪਣੇ ਉਦੇਸ਼ ਲਈ ਪੂਰੇ ਉਤਰੇ। ਉਨ੍ਹਾਂ ਨੇ ਇਹ ਗ੍ਰੰਥ ਲਿਖ ਕੇ ਫਿਰੰਗੀ ਦੀ ਚਾਲ ਨੂੰ ਅਸਫਲ ਕਰ ਦਿੱਤਾ। ਜੇਕਰ ਉਹ ਉਸ ਵੇਲੇ ਦੂਰਦ੍ਰਿਸ਼ਟਤਾ ਤੋਂ ਕੰਮ ਨਾ ਲੈਂਦੇ ਤਾਂ ਪਤਾ ਨਹੀ ਕੀ ਲੋਹੜਾ ਵੱਜਦਾ। ਸਿੱਖਾਂ ਨੂੰ ਚੋਰ, ਲੁਟੇਰੇ, ਜਾਹਲ ਦੱਸਣ ਲਈ ਕੀ-ਕੀ ਯਤਨ ਹੁੰਦੇ। ਇਸ ਤਰ੍ਹਾਂ ਜਿੱਥੇ ਅੰਗਰੇਜ਼ਾਂ ਦਾ ਮੂੰਹ ਭੱਜਾ, ਉੱਥੇ ਮੁਗ਼ਲਾਂ ਦੀ ਵੀ ਬੋਲਤੀ ਬੰਦ ਹੋ ਗਈ ਅੱਗੇ ਤੋਂ ਕਿਸੇ ਨੂੰ ਵਾਹਯਾਤ ਗੱਲ ਕਰਨ ਦਾ ਹੀਆ ਨਾ ਪਿਆ। ਇਹ ਗ੍ਰੰਥ ਬੂਟੇ ਸ਼ਾਹ ਮੌਲਵੀ ਦੇ ਮੁਕਾਬਲੇ ਉਨ੍ਹਾਂ ਨੂੰ ਲਿਖਣਾ ਪਿਆ ਜੇਕਰ ਨਾ ਲਿਖਦੇ ਪਤਾ ਨਹੀ ਉਹ ਕਿਹੋ ਜਿਹੇ ਡੰਗ ਹੁੰਦੇ ਜੋ ਸਦਾ ਲਈ ਕੌਮ ਦੀਆਂ ਜੜ੍ਹਾਂ ਵਿਚ ਬਹਿ ਜਾਂਦੇ।

■

---

## ਫ਼ਾਰਮ IV ਰੂਲ ੮

| | |
|---|---|
| ੧. ਛਪਣ ਦਾ ਅਸਥਾਨ | ਸ੍ਰੀ ਅੰਮ੍ਰਿਤਸਰ |
| ੨. ਛਪਣ ਦਾ ਸਮਾਂ | ਹਰ ਮਹੀਨੇ ਦੀ ੫ ਤਾਰੀਖ਼ |
| ੩. ਛਾਪਣ ਵਾਲੇ ਦਾ ਨਾਂ | ਸ. ਦਲਮੇਘ ਸਿੰਘ |
| ਕੌਮੀਅਤ | ਭਾਰਤੀ |
| ਪਤਾ | ਸ਼੍ਰੋਮਣੀ ਗੁ: ਪ੍ਰ: ਕਮੇਟੀ, ਸ੍ਰੀ ਅੰਮ੍ਰਿਤਸਰ। |
| ੪. ਪ੍ਰਕਾਸ਼ਕ ਦਾ ਨਾਂ | ਸ. ਦਲਮੇਘ ਸਿੰਘ |
| ਕੌਮੀਅਤ | ਭਾਰਤੀ |
| ਪਤਾ | ਸ਼੍ਰੋਮਣੀ ਗੁ: ਪ੍ਰ: ਕਮੇਟੀ, ਸ੍ਰੀ ਅੰਮ੍ਰਿਤਸਰ। |
| ੫. ਸੰਪਾਦਕ | ਸਿਮਰਜੀਤ ਸਿੰਘ |
| ਕੌਮੀਅਤ | ਭਾਰਤੀ |
| ਪਤਾ | ਸੰਪਾਦਕ, 'ਗੁਰਮਤਿ ਪ੍ਰਕਾਸ਼' ਸ਼੍ਰੋਮਣੀ ਗੁ: ਪ੍ਰ: ਕਮੇਟੀ, ਸ੍ਰੀ ਅੰਮ੍ਰਿਤਸਰ। |
| ੬. ਮਾਲਕ | ਸ਼੍ਰੋਮਣੀ ਗੁ: ਪ੍ਰ: ਕਮੇਟੀ, ਸ੍ਰੀ ਅੰਮ੍ਰਿਤਸਰ। |

ਮੈਂ ਸਿਮਰਜੀਤ ਸਿੰਘ ਘੋਸ਼ਣਾ ਕਰਦਾ ਹਾਂ ਕਿ ਜਿੱਥੋਂ ਤਕ ਮੈਨੂੰ ਪਤਾ ਹੈ, ਉੱਪਰ ਦਿੱਤੀ ਜਾਣਕਾਰੀ ਸਹੀ ਹੈ।

ਸਹੀ/- ਸਿਮਰਜੀਤ ਸਿੰਘ
ਸੰਪਾਦਕ, 'ਗੁਰਮਤਿ ਪ੍ਰਕਾਸ਼'

---

# ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨਾਲ ਸੰਬੰਧਿਤ ਇਤਿਹਾਸਿਕ ਅਸਥਾਨ

*-ਮਨਮੋਹਨ ਕੌਰ**

## ਜ਼ਿਲ੍ਹਾ ਬਠਿੰਡਾ

**ਗੁਰਦੁਆਰਾ ਜ਼ਫ਼ਰਨਾਮਾ ਸਾਹਿਬ, ਦਿਆਲਪੁਰ ਭਾਈਕਾ:** ਜ਼ਿਲ੍ਹਾ ਬਠਿੰਡਾ ਦੀ ਤਹਿਸੀਲ ਰਾਮਪੁਰਾ ਫੂਲ ਵਿਖੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਛੋਹ ਪ੍ਰਾਪਤ ਗੁਰਦੁਆਰਾ ਜ਼ਫ਼ਰਨਾਮਾ ਸਾਹਿਬ ਸੁਸ਼ੋਭਿਤ ਹੈ। ਇਤਿਹਾਸਿਕ ਸ੍ਰੋਤਾਂ ਅਨੁਸਾਰ ਇੱਥੋਂ ਹੀ ਆਪ ਜੀ ਨੇ ਮੁਗ਼ਲ ਬਾਦਸ਼ਾਹ ਔਰੰਗਜ਼ੇਬ ਨੂੰ ਜ਼ਫ਼ਰਨਾਮਾ ਲਿਖ ਕੇ ਭੇਜਿਆ ਸੀ। ਪਹਿਲਾਂ ਇਹ ਥਾਂ ਕਾਂਗੜ ਨਗਰ ਦਾ ਹਿੱਸਾ ਸੀ। ਸ੍ਰੋਤਾਂ ਅਨੁਸਾਰ ਗੁਰੂ ਜੀ ਰਾਤ ਨੂੰ ਵਿਸ਼ਰਾਮ ਲਈ ਦੀਨੇ ਪਿੰਡ ਚਲੇ ਜਾਂਦੇ ਸਨ।

**ਗੁਰਦੁਆਰਾ ਸਾਹਿਬ ਪਾਤਸ਼ਾਹੀ ਦਸਵੀਂ, ਕਾਂਗੜ:** ਜ਼ਿਲ੍ਹਾ ਬਠਿੰਡਾ ਦੀ ਤਹਿਸੀਲ ਰਾਮਪੁਰਾ ਫੂਲ ਦਾ ਪਿੰਡ ਕਾਂਗੜ ਆਮ ਤੌਰ 'ਤੇ ਦੀਨਾ ਕਾਂਗੜ ਦੇ ਨਾਂ ਨਾਲ ਜਾਣਿਆ ਜਾਂਦਾ ਹੈ। ਇਸ ਪਿੰਡ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਛੋਹ ਪ੍ਰਾਪਤ ਹੈ। ਸ੍ਰੋਤਾਂ ਅਨੁਸਾਰ ਗੁਰੂ ਸਾਹਿਬ ਚਮਕੌਰ ਸਾਹਿਬ ਤੋਂ ਚੱਲ ਕੇ ਇੱਥੇ ਬਿਰਾਜੇ ਸਨ।

**ਗੁਰਦੁਆਰਾ ਤਿੱਤਰ ਸਾਹਿਬ ਪਾਤ: ਛੇਵੀਂ ਅਤੇ ਦਸਵੀਂ, ਭਗਤਾ ਭਾਈ ਕਾ:** ਬਠਿੰਡਾ ਦਾ ਇਕ ਪਿੰਡ ਭਗਤਾ ਭਾਈ ਕਾ ਹੈ। ਇਸ ਅਸਥਾਨ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤੋਂ ਇਲਾਵਾ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਪਵਿੱਤਰ ਚਰਨ ਛੋਹ ਵੀ ਪ੍ਰਾਪਤ ਹੈ। ਭਗਤਾ ਭਾਈ ਕਾ ਪਿੰਡ ਨੂੰ ਭਾਈ ਬਹਿਲੋ ਦੇ ਪੋਤਰੇ ਭਾਈ ਭਗਤੇ ਨੇ ਵਸਾਇਆ ਸੀ। ਇਸ ਪਿੰਡ ਦੇ ਨਜ਼ਦੀਕ ਇਕ ਪੁਰਾਣਾ ਥੇਹ ਹੈ, ਜਿੱਥੇ ਗੁਰੂ ਜੀ ਨੇ ਇਕ ਤਿੱਤਰ ਨੂੰ ਮੁਕਤੀ ਦਿੱਤੀ ਸੀ। ਇਸ ਥੇਹ ਨੂੰ ਗੰਡੂ ਕਾ ਥੇਹ ਕਿਹਾ ਜਾਂਦਾ ਹੈ।

**ਗੁਰਦੁਆਰਾ ਗੁਰੂ ਹਰਿਰਾਇਪੁਰ ਸਾਹਿਬ, ਭੋਖੜੀ:** ਜ਼ਿਲ੍ਹਾ ਅਤੇ ਤਹਿਸੀਲ ਬਠਿੰਡਾ ਦੇ ਪਿੰਡ ਹਰਿਰਾਇਪੁਰ ਉਰਫ ਭੋਖੜੀ ਵਿਖੇ ਸ੍ਰੀ ਗੁਰੂ ਹਰਿਰਾਇ ਸਾਹਿਬ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਗੁਰਦੁਆਰਾ ਸਾਹਿਬ ਸੁਸ਼ੋਭਿਤ ਹੈ। ਸ੍ਰੋਤਾਂ ਅਨੁਸਾਰ ਇਸ ਅਸਥਾਨ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਛੋਹ ਵੀ ਪ੍ਰਾਪਤ ਹੈ। ਸ੍ਰੋਤਾਂ ਅਨੁਸਾਰ ਗੁਰੂ ਸਾਹਿਬ ਤਲਵੰਡੀ ਸਾਬੋ ਰਹਿੰਦੇ ਸਮੇਂ ਆਲੇ-ਦੁਆਲੇ ਦੇ ਪਿੰਡਾਂ ਦੇ ਪ੍ਰਚਾਰ ਦੌਰਿਆਂ ਦੌਰਾਨ ਇੱਥੇ ਪਧਾਰੇ ਸਨ। ਇਸ ਪਿੰਡ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤੋਂ ਇਲਾਵਾ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ, ਸ੍ਰੀ ਗੁਰੂ ਹਰਿਰਾਇ ਸਾਹਿਬ ਅਤੇ ਸ੍ਰੀ

** # ੮੩੬੩, ਗਲੀ ਨੰ: ੨, ਗੁਰੂ ਰਾਮਦਾਸ ਨਗਰ, ਸੁਲਤਾਨਵਿੰਡ ਰੋਡ, ਸ੍ਰੀ ਅੰਮ੍ਰਿਤਸਰ।*

ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਪਵਿੱਤਰ ਛੋਹ ਵੀ ਪ੍ਰਾਪਤ ਹੈ।

**ਗੁਰਦੁਆਰਾ ਟਾਹਲਾ ਸਾਹਿਬ, ਮੌੜ ਕਲਾਂ:** ਜ਼ਿਲ੍ਹਾ ਬਠਿੰਡਾ ਦੀ ਤਹਿਸੀਲ ਰਾਮਪੁਰਾ ਫੂਲ ਦੇ ਪਿੰਡ ਮੌੜ ਕਲਾਂ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤੋਂ ਇਲਾਵਾ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਪਾਵਨ ਛੋਹ ਵੀ ਪ੍ਰਾਪਤ ਹੈ। ਇੱਥੇ ਗੁਰੂ ਸਾਹਿਬਾਨ ਜੀ ਦੀ ਆਮਦ ਦੀ ਯਾਦ ਵਜੋਂ ਗੁਰਦੁਆਰਾ ਟਾਹਲਾ ਸਾਹਿਬ ਸੁਸ਼ੋਭਿਤ ਹੈ। ਸ੍ਰੋਤਾਂ ਅਨੁਸਾਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਆਪਣੇ ਇਕ ਸ਼ਰਧਾਲੂ ਭਾਈ ਦਲਪਤ ਦੀ ਪ੍ਰੇਮਮਈ ਬੇਨਤੀ ਉਪਰੰਤ ਇੱਥੇ ਪਧਾਰੇ ਸਨ।

**ਗੁਰਦੁਆਰਾ ਟਾਂਡਾ ਸਾਹਿਬ:** ਜ਼ਿਲ੍ਹਾ ਬਠਿੰਡਾ ਦੇ ਪਿੰਡ ਮੌੜ ਮੰਡੀ ਤੋਂ ਲੱਗਭਗ ੮ ਕਿਲੋਮੀਟਰ ਦੂਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਗੁਰਦੁਆਰਾ ਟਾਂਡਾ ਸਾਹਿਬ ਸੁਸ਼ੋਭਿਤ ਹੈ।

**ਗੁਰਦੁਆਰਾ ਸਾਹਿਬ ਪਾਤਸ਼ਾਹੀ ਦਸਵੀਂ, ਕੋਟ ਸ਼ਮੀਰ:** ਜ਼ਿਲ੍ਹਾ ਅਤੇ ਤਹਿਸੀਲ ਬਠਿੰਡਾ ਦੇ ਪਿੰਡ ਕੋਟ ਸ਼ਮੀਰ ਦਾ ਪੁਰਾਣਾ ਨਾਂ ਸੰਮੀ ਸੀ। ਇੱਥੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਗੁਰਦੁਆਰਾ ਸਾਹਿਬ ਪਾਤਸ਼ਾਹੀ ਦਸਵੀਂ ਸੁਸ਼ੋਭਿਤ ਹੈ। ਸ੍ਰੋਤਾਂ ਅਨੁਸਾਰ ਗੁਰੂ ਸਾਹਿਬ ਤਲਵੰਡੀ ਸਾਬੋ ਰਹਿੰਦੇ ਸਮੇਂ ਆਪਣੇ ਪ੍ਰਚਾਰ ਦੌਰਿਆਂ ਦੌਰਾਨ ਇੱਥੇ ਬਿਰਾਜੇ ਸਨ। ਗੁਰਦੁਆਰਾ ਸਾਹਿਬ ਦਾ ਪ੍ਰਬੰਧ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਰਾਹੀਂ ਲੋਕਲ ਕਮੇਟੀ ਕਰਦੀ ਹੈ।

**ਗੁਰਦੁਆਰਾ ਸਾਹਿਬ ਬੱਗਸਰ ਪਾਤਸ਼ਾਹੀ ਦਸਵੀਂ, ਜੱਸੀ ਬਾਗਵਾਲੀ:** ਜ਼ਿਲ੍ਹਾ ਅਤੇ ਤਹਿਸੀਲ ਬਠਿੰਡਾ ਦੇ ਪਿੰਡ ਜੱਸੀ ਬਾਗਵਾਲੀ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਛੋਹ ਪ੍ਰਾਪਤ ਹੈ। ਇੱਥੇ ਗੁਰੂ ਸਾਹਿਬ ਜੀ ਦੀ ਯਾਦ ਵਿਚ ਗੁਰਦੁਆਰਾ ਬੱਗਸਰ ਸਾਹਿਬ ਸੁਸ਼ੋਭਿਤ ਹੈ। ਸ੍ਰੋਤਾਂ ਅਨੁਸਾਰ ਗੁਰੂ ਸਾਹਿਬ ਨੇ ਇੱਥੇ ਢਾਬ ਉੱਤੇ ਇਸ਼ਨਾਨ ਕਰਨ ਉਪਰੰਤ ਨੀਲੇ ਬਸਤਰ ਉਤਾਰ ਕੇ ਚਿੱਟੇ ਬਸਤਰ ਧਾਰਨ ਕੀਤੇ ਸਨ। ਗੁਰਦੁਆਰਾ ਸਾਹਿਬ ਦਾ ਪ੍ਰਬੰਧ ਬੁੱਢਾ ਦਲ ਦੇ ਨਿਹੰਗ ਸਿੰਘ ਕਰਦੇ ਹਨ ਅਤੇ ਗੁਰਦੁਆਰਾ ਸਾਹਿਬ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨਾਲ ਸੰਬੰਧਿਤ ਹੈ।

**ਗੁਰਦੁਆਰਾ ਸਾਹਿਬ ਪਾਤਸ਼ਾਹੀ ਦਸਵੀਂ, ਬਾਜਕ:** ਜ਼ਿਲ੍ਹਾ ਅਤੇ ਤਹਿਸੀਲ ਬਠਿੰਡਾ ਦੇ ਪਿੰਡ ਬਾਜਕ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਛੋਹ ਪ੍ਰਾਪਤ ਹੋਣ ਦਾ ਮਾਣ ਹਾਸਲ ਹੈ। ਇੱਥੇ ਗੁਰੂ ਸਾਹਿਬ ਜੀ ਦੀ ਯਾਦ ਵਿਚ ਗੁਰਦੁਆਰਾ ਸਾਹਿਬ ਪਾਤਸ਼ਾਹੀ ਦਸਵੀਂ ਸੁਸ਼ੋਭਿਤ ਹੈ। ਸ੍ਰੋਤਾਂ ਅਨੁਸਾਰ ਗੁਰੂ ਸਾਹਿਬ ਮੁਕਤਸਰ ਤੋਂ ਤਲਵੰਡੀ ਸਾਬੋ ਜਾਂਦੇ ਹੋਏ ਇੱਥੇ ਕੁਝ ਸਮਾਂ ਬਿਰਾਜੇ ਸਨ। ਇੱਥੋਂ ਹੀ ਸੁੱਖੂ ਅਤੇ ਬੁੱਧੂ ਨਾਂ ਦੇ ਦੋ ਸ਼ਰਧਾਲੂਆਂ ਨੇ ਆਪ ਜੀ ਨੂੰ ਪਲੰਘ 'ਤੇ ਬਿਠਾ ਕੇ ਸਤਿਕਾਰ ਸਹਿਤ ਜੱਸੀ ਤਕ ਪਹੁੰਚਾਇਆ ਸੀ। ਗੁਰਦੁਆਰਾ ਸਾਹਿਬ ਦਾ ਪ੍ਰਬੰਧ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਦੇਖ-ਰੇਖ ਹੇਠ ਮੁਕਾਮੀ ਕਮੇਟੀ ਕਰਦੀ ਹੈ।

**ਗੁਰਦੁਆਰਾ ਜੰਡ ਸਾਹਿਬ, ਭਾਗੀ ਬਾਂਦਰ:** ਜ਼ਿਲ੍ਹਾ ਬਠਿੰਡਾ ਦੀ ਤਹਿਸੀਲ ਤਲਵੰਡੀ ਸਾਬੋ ਦੇ ਪਿੰਡ ਭਾਗੀ ਬਾਂਦਰ ਵਿਖੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਗੁਰਦੁਆਰਾ ਜੰਡ ਸਾਹਿਬ ਸੁਸ਼ੋਭਿਤ ਹੈ। ਇਤਿਹਾਸਿਕ ਸ੍ਰੋਤਾਂ ਅਨੁਸਾਰ ਗੁਰੂ ਸਾਹਿਬ ਤਲਵੰਡੀ ਸਾਬੋ ਤੋਂ ਬਠਿੰਡਾ ਜਾਣ ਸਮੇਂ ਇੱਥੇ ਬਿਰਾਜੇ ਸਨ। ਇੱਥੇ ਗੁਰੂ ਸਾਹਿਬ ਦੀ ਪਾਵਨ ਛੋਹ ਪ੍ਰਾਪਤ ਜੰਡ ਦਾ ਦਰੱਖਤ ਅੱਜ ਵੀ ਮੌਜੂਦ ਹੈ। ਸ੍ਰੋਤਾਂ ਅਨੁਸਾਰ ਇਹ ਪਿੰਡ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਸਮੇਂ ਬੰਨ੍ਹਿਆ ਗਿਆ ਅਤੇ ਗੁਰੂ-ਘਰ ਦੀ ਸ਼ਰਧਾਲੂ ਮਾਈ ਭਾਗੀ ਜੀ ਦੇ ਨਾਂ 'ਤੇ ਪਿੰਡ ਦਾ ਨਾਂ ਪਿਆ।

**ਗੁਰਦੁਆਰਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ, ਚੱਕ ਫਤਿਹ ਸਿੰਘ ਵਾਲਾ:** ਜ਼ਿਲ੍ਹਾ ਅਤੇ ਤਹਿਸੀਲ ਬਠਿੰਡਾ ਦੇ ਪਿੰਡ ਚੱਕ ਫਤਿਹ ਸਿੰਘ ਵਾਲਾ ਵਿਖੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਗੁਰਦੁਆਰਾ ਸਾਹਿਬ ਸੁਸ਼ੋਭਿਤ ਹੈ। ਮੁਕਤਸਰ ਦੀ ਜੰਗ ਤੋਂ ਬਾਅਦ ਗੁਰੂ ਸਾਹਿਬ ਤਲਵੰਡੀ ਸਾਬੋ ਆ ਗਏ। ਉੱਥੋਂ ਗੁਰੂ ਸਾਹਿਬ ਆਪਣੀ ਸ਼ਰਧਾਲੂ ਮਾਈ ਦੇਸਾਂ ਨੂੰ ਦਰਸ਼ਨ ਦੇਣ ਲਈ ਉਪਰੋਕਤ ਪਿੰਡ ਚੱਕ ਫਤਿਹ ਸਿੰਘ ਵਿਖੇ ਪਧਾਰੇ। ਇੱਥੇ ਉਹ ਪਿੰਡ ਤੋਂ ਬਾਹਰਵਾਰ ਇਕ ਛੱਪੜ ਦੇ ਕਿਨਾਰੇ ਬਿਰਾਜੇ। ਅੱਜਕਲ੍ਹ ਇੱਥੇ ਬਹੁਤ ਹੀ ਸੁੰਦਰ ਸਰੋਵਰ ਦਾ ਨਿਰਮਾਣ ਹੋ ਚੁੱਕਾ ਹੈ। ਇੱਥੋਂ ਹੀ ਮਾਈ ਦੇਸਾਂ ਗੁਰੂ ਜੀ ਨੂੰ ਆਪਣੇ ਘਰ 'ਗੁਰਦੁਆਰਾ ਬੁਰਜ ਸਾਹਿਬ' ਵਿਖੇ ਲੈ ਕੇ ਗਈ।

**ਗੁਰਦੁਆਰਾ ਬੁਰਜ ਸਾਹਿਬ ਪਾਤਸ਼ਾਹੀ ਦਸਵੀਂ, ਚੱਕ ਫਤਿਹ ਸਿੰਘ ਵਾਲਾ:** ਜ਼ਿਲ੍ਹਾ ਅਤੇ ਤਹਿਸੀਲ ਬਠਿੰਡਾ ਦੇ ਪਿੰਡ ਚੱਕ ਫਤਿਹ ਸਿੰਘ ਵਾਲਾ ਵਿਖੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਗੁਰਦੁਆਰਾ ਬੁਰਜ ਸਾਹਿਬ ਸੁਸ਼ੋਭਿਤ ਹੈ। ਇਸ ਅਸਥਾਨ ਨੂੰ ਬੁਰਜ ਸੰਗੂ ਵਾਲਾ ਦੇ ਨਾਮ ਨਾਲ ਵੀ ਜਾਣਿਆ ਜਾਂਦਾ ਹੈ। ਗੁਰਦੁਆਰਾ ਬੁਰਜ ਸਾਹਿਬ ਗੁਰੂ ਸਾਹਿਬ ਦੀ ਸ਼ਰਧਾਲੂ ਮਾਈ ਦੇਸਾਂ ਦੀ ਰਿਹਾਇਸ਼ਗਾਹ ਸੀ। ਜਿੱਥੇ ਕਿ ਗੁਰੂ ਸਾਹਿਬ ਉਸ ਦੀ ਪ੍ਰੇਮਮਈ ਬੇਨਤੀ ਸਵੀਕਾਰ ਕਰਨ ਉਪਰੰਤ ਆਏ ਸਨ। ਇਸ ਪਿੰਡ ਨੂੰ 'ਚੱਕ ਭਾਈਕੇ' ਵੀ ਆਖਿਆ ਜਾਂਦਾ ਹੈ। ਇਸ ਪਿੰਡ ਵਿਚ ਗੁਰੂ ਸਾਹਿਬ ਨਾਲ ਸੰਬੰਧਿਤ ਦੋ ਗੁਰਦੁਆਰਾ ਸਾਹਿਬਾਨ ਹਨ, ਜਿਨ੍ਹਾਂ ਦਾ ਪ੍ਰਬੰਧ ਮੁਕਾਮੀ ਕਮੇਟੀ ਰਾਹੀਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਕਰਦੀ ਹੈ।

**ਗੁਰਦੁਆਰਾ ਲਵੇਰੀਸਰ ਸਾਹਿਬ, ਭੁੱਚੋ ਕਲਾਂ:** ਜ਼ਿਲ੍ਹਾ ਅਤੇ ਤਹਿਸੀਲ ਬਠਿੰਡਾ ਦੇ ਪਿੰਡ ਭੁੱਚੋ ਕਲਾਂ ਵਿਖੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਗੁਰਦੁਆਰਾ ਸਾਹਿਬ ਸੁਸ਼ੋਭਿਤ ਹੈ। ਇਤਿਹਾਸਿਕ ਸ੍ਰੋਤਾਂ ਅਨੁਸਾਰ ਗੁਰੂ ਸਾਹਿਬ ਤਲਵੰਡੀ ਸਾਬੋ ਤੋਂ ਚੱਕ ਫਤਿਹ ਸਿੰਘ ਆਉਂਦੇ ਸਮੇਂ ਇੱਥੇ ਬਿਰਾਜੇ ਸਨ।

**ਗੁਰਦੁਆਰਾ ਤੰਬੂ ਸਾਹਿਬ ਪਾਤਸ਼ਾਹੀ ਦਸਵੀਂ, ਮਲੂਕਾ:** ਜ਼ਿਲ੍ਹਾ ਬਠਿੰਡਾ ਦੀ ਤਹਿਸੀਲ ਰਾਮਪੁਰਾ ਫੂਲ ਦੇ ਪਿੰਡ ਮਲੂਕਾ ਵਿਖੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ

ਪਵਿੱਤਰ ਆਮਦ ਦੀ ਯਾਦ ਵਿਚ ਗੁਰਦੁਆਰਾ ਸਾਹਿਬ ਸੁਸ਼ੋਭਿਤ ਹੈ। ਸ੍ਰੋਤਾਂ ਅਨੁਸਾਰ ਗੁਰੂ ਸਾਹਿਬ ਪਿੰਡ ਜਲਾਲ ਤੋਂ ਆਉਂਦੇ ਹੋਏ ਇੱਥੇ ਠਹਿਰੇ ਸਨ। ਗੁਰਦੁਆਰੇ ਦਾ ਪ੍ਰਬੰਧ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਰਾਹੀਂ ਲੋਕਲ ਕਮੇਟੀ ਕਰਦੀ ਹੈ।

**ਗੁਰਦੁਆਰਾ ਸਾਹਿਬ ਪਾਤਸ਼ਾਹੀ ਦਸਵੀਂ, ਰਾਜਗੜ੍ਹ:** ਜ਼ਿਲ੍ਹਾ ਬਠਿੰਡਾ ਦੀ ਤਹਿਸੀਲ ਰਾਮਪੁਰਾ ਫੂਲ ਦੇ ਪਿੰਡ ਰਾਜਗੜ੍ਹ (ਬੁਰਜ ਮਾਨਾਂ ਵਾਲਾ) ਵਿਖੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਗੁਰਦੁਆਰਾ ਸਾਹਿਬ ਸੁਸ਼ੋਭਿਤ ਹੈ। ਸਥਾਨਕ ਰਵਾਇਤ ਅਨੁਸਾਰ ਗੁਰੂ ਸਾਹਿਬ ਦੀਨਾ ਕਾਂਗੜ ਰਹਿਣ ਸਮੇਂ ਸ਼ਿਕਾਰ ਖੇਡਣ ਇੱਥੇ ਆਇਆ ਕਰਦੇ ਸਨ।

**ਗੁਰਦੁਆਰਾ ਮੰਜੀ ਸਾਹਿਬ, ਪਾਤਸ਼ਾਹੀ ਨੌਵੀਂ ਅਤੇ ਦਸਵੀਂ ਦਮਦਮਾ ਸਾਹਿਬ, ਤਲਵੰਡੀ ਸਾਬੋ:** ਜ਼ਿਲ੍ਹਾ ਬਠਿੰਡਾ ਦੀ ਤਹਿਸੀਲ ਤਲਵੰਡੀ ਸਾਬੋ ਨੂੰ ਦਮਦਮਾ ਸਾਹਿਬ ਵੀ ਕਿਹਾ ਜਾਂਦਾ ਹੈ। ਇੱਥੇ ਜਿਸ ਅਸਥਾਨ 'ਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤਲਵੰਡੀ ਸਾਬੋ ਆਉਣ ਸਮੇਂ ਬਿਰਾਜੇ ਸਨ, ਉੱਥੇ ਗੁਰੂ ਸਾਹਿਬ ਜੀ ਦੀ ਪਵਿੱਤਰ ਯਾਦ ਵਿਚ ਗੁਰਦੁਆਰਾ ਮੰਜੀ ਸਾਹਿਬ ਸੁਸ਼ੋਭਿਤ ਹੈ।

**ਗੁਰਦੁਆਰਾ ਜੰਡਸਰ ਸਾਹਿਬ, ਤਲਵੰਡੀ ਸਾਬੋ:** ਜ਼ਿਲ੍ਹਾ ਬਠਿੰਡਾ ਦੇ ਨਗਰ ਤਲਵੰਡੀ ਸਾਬੋ ਵਿਖੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਯਾਦ ਵਿਚ ਗੁਰਦੁਆਰਾ ਜੰਡਸਰ ਸਾਹਿਬ ਸੁਸ਼ੋਭਿਤ ਹੈ। ਸ੍ਰੋਤਾਂ ਅਨੁਸਾਰ ਇੱਥੇ ਗੁਰੂ ਸਾਹਿਬ ਨੇ ਆਪਣੇ ਸਿੱਖ ਸੈਨਿਕਾਂ ਨੂੰ ਤਨਖਾਹਾਂ ਵੰਡੀਆਂ ਸਨ।

**ਤਖ਼ਤ ਸ੍ਰੀ ਦਮਦਮਾ ਸਾਹਿਬ, ਤਲਵੰਡੀ ਸਾਬੋ:** ਸ੍ਰੀ ਦਮਦਮਾ ਸਾਹਿਬ, ਤਲਵੰਡੀ ਸਾਬੋ ਨੂੰ ਸਿੱਖਾਂ ਦੇ ਪੰਜ ਤਖਤਾਂ ਵਿੱਚੋਂ ਇੱਕ ਤਖਤ ਹੋਣ ਦਾ ਮਾਣ ਹਾਸਲ ਹੈ। ਇਹ ਉਹ ਪਵਿੱਤਰ ਅਸਥਾਨ ਹੈ ਜਿੱਥੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਆਪਣੇ ਤਲਵੰਡੀ ਸਾਬੋ ਨਿਵਾਸ ਦੌਰਾਨ ਰੋਜ਼ਾਨਾ ਦੀਵਾਨ ਸਜਾਉਂਦੇ ਸਨ। ਇੱਥੇ ਹੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਭਾਈ ਮਨੀ ਸਿੰਘ ਜੀ ਪਾਸੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ ਲਿਖਵਾਈ ਸੀ।

**ਗੁਰਦੁਆਰਾ ਨਿਵਾਸ ਅਸਥਾਨ ਪਾਤਸ਼ਾਹੀ ਦਸਵੀਂ, ਤਲਵੰਡੀ ਸਾਬੋ:** ਤਲਵੰਡੀ ਸਾਬੋ ਵਿਖੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਰਿਹਾਇਸ਼ ਅਸਥਾਨ ਉੱਤੇ ਉਨ੍ਹਾਂ ਦੀ ਪਵਿੱਤਰ ਯਾਦ ਵਿਚ ਗੁਰਦੁਆਰਾ ਨਿਵਾਸ ਅਸਥਾਨ ਪਾਤਸ਼ਾਹੀ ਦਸਵੀਂ ਸੁਸ਼ੋਭਿਤ ਹੈ।

**ਗੁਰਦੁਆਰਾ ਲਿਖਣਸਰ ਸਾਹਿਬ:** ਤਲਵੰਡੀ ਸਾਬੋ ਵਿਖੇ ਪਵਿੱਤਰ ਸਰੋਵਰ ਦੇ ਕਿਨਾਰੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਯਾਦ ਵਿਚ ਗੁਰਦੁਆਰਾ ਲਿਖਣਸਰ ਸਾਹਿਬ ਸੁਸ਼ੋਭਿਤ ਹੈ। ਗੁਰਬਿਲਾਸ ਪਾਤਸ਼ਾਹੀ ਦਸਵੀਂ ਅਨੁਸਾਰ ਇੱਥੇ ਹੀ ਗੁਰੂ ਸਾਹਿਬ ਨੇ ਤਲਵੰਡੀ ਸਾਬੋ ਨੂੰ ਵਿੱਦਿਆ ਦੀ ਟਕਸਾਲ (ਗੁਰੂ ਕਾਸ਼ੀ) ਹੋਣ ਦੇ ਬਚਨ ਕੀਤੇ ਸਨ:

*"ਇਹ ਹੈ ਪ੍ਰਗਟ ਹਮਾਰੀ ਕਾਸੀ। ਪੜ੍ਹ ਹੈ ਇਹਾਂ ਢੋਰ ਮਤਿਰਾਸੀ।*

*ਲੇਖਕ ਗਨੀ ਕਵਿੰਦ ਗਿਆਨੀ। ਬੁਧ ਸਿੰਧ ਹ੍ਵੈ ਹੈ ਇਤ ਆਨੀ।*
*ਤਿਨ ਕੇ ਕਾਰਨ ਕਲਮ ਗਢ, ਦੇਤ ਪ੍ਰਗਟ ਹਮ ਡਾਰ,*
*ਸਿਖ ਸਖਾ ਇਤ ਪੜੈਗੇ ਹਮਰੋ ਕਈ ਹਜਾਰ॥"*

**ਗੁਰਦੁਆਰਾ ਗੁਰੂਸਰ ਸਰੋਵਰ ਸਾਹਿਬ, ਦਮਦਮਾ ਸਾਹਿਬ:** ਤਲਵੰਡੀ ਸਾਬੋ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤੋਂ ਇਲਾਵਾ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਅਤੇ ਸ੍ਰੀ ਗੁਰੂ ਹਰਿਰਾਇ ਸਾਹਿਬ ਜੀ ਦੀ ਪਵਿੱਤਰ ਛੋਹ ਵੀ ਪ੍ਰਾਪਤ ਹੈ। ਤਲਵੰਡੀ ਸਾਬੋ ਵਿਖੇ ਮੁੱਖ ਗੁਰਦੁਆਰਾ ਸਾਹਿਬ ਦੇ ਨਜ਼ਦੀਕ ਹੀ ਗੁਰਦੁਆਰਾ ਗੁਰੂਸਰ ਸਰੋਵਰ ਸਾਹਿਬ ਪਾਤਸ਼ਾਹੀ ਦਸਵੀਂ ਸੁਸ਼ੋਭਿਤ ਹੈ।

**ਗੁਰਦੁਆਰਾ ਸਾਹਿਬ ਪਾਤਸ਼ਾਹੀ ਦਸਵੀਂ ਜੰਗੀਰਾਣਾ:** ਜ਼ਿਲ੍ਹਾ ਅਤੇ ਤਹਿਸੀਲ ਬਠਿੰਡਾ ਦੇ ਪਿੰਡ ਜੰਗੀਰਾਣਾ ਵਿਖੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਗੁਰਦੁਆਰਾ ਸਾਹਿਬ ਸੁਸ਼ੋਭਿਤ ਹੈ। ਇਤਿਹਾਸਿਕ ਸ੍ਰੋਤਾਂ ਅਨੁਸਾਰ ਗੁਰੂ ਸਾਹਿਬ ਮੁਕਤਸਰ ਸਾਹਿਬ ਤੋਂ ਤਲਵੰਡੀ ਸਾਬੋ ਜਾਂਦੇ ਹੋਏ ਇੱਥੇ ਬਿਰਾਜੇ ਸਨ।

**ਗੁਰਦੁਆਰਾ ਰੋਹਲਾ ਸਾਹਿਬ ਪਾਤਸ਼ਾਹੀ ਦਸਵੀਂ, ਦਾਨ ਸਿੰਘ ਵਾਲਾ:** ਜ਼ਿਲ੍ਹਾ ਅਤੇ ਤਹਿਸੀਲ ਬਠਿੰਡਾ ਦੇ ਪਿੰਡ ਦਾਨ ਸਿੰਘ ਵਾਲਾ ਵਿਖੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਗੁਰਦੁਆਰਾ ਸਾਹਿਬ ਸੁਸ਼ੋਭਿਤ ਹੈ। ਸ੍ਰੋਤਾਂ ਅਨੁਸਾਰ ਗੁਰੂ ਸਾਹਿਬ ਗਿੱਦੜਬਾਹੇ ਤੋਂ ਚੱਲ ਕੇ ਤਲਵੰਡੀ ਸਾਬੋ ਵੱਲ ਆਉਂਦਿਆਂ ਇੱਥੇ ਬਿਰਾਜੇ ਸਨ।

**ਗੁਰਦੁਆਰਾ ਸਾਹਿਬ ਪਾਤਸ਼ਾਹੀ ਦਸਵੀਂ, ਗੁਰੂਸਰ:** ਜ਼ਿਲ੍ਹਾ ਬਠਿੰਡਾ ਦੀ ਤਹਿਸੀਲ ਰਾਮਪੁਰਾ ਫੂਲ ਦੇ ਪਿੰਡ ਗੁਰੂਸਰ ਵਿਖੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਗੁਰਦੁਆਰਾ ਸਾਹਿਬ ਪਾਤਸ਼ਾਹੀ ਦਸਵੀਂ ਸੁਸ਼ੋਭਿਤ ਹੈ। ਪਿੰਡ ਗੁਰੂਸਰ ਨੂੰ ਪਹਿਲਾਂ ਜਰਵਾਣੇ ਦੀ ਢਾਬ ਕਰਕੇ ਵੀ ਜਾਣਿਆ ਜਾਂਦਾ ਸੀ।

**ਗੁਰਦੁਆਰਾ ਲੱਖੀ ਜੰਗਲ ਸਾਹਿਬ, ਮਹਿਮਾ ਸਰਜਾ:** ਜ਼ਿਲ੍ਹਾ ਅਤੇ ਤਹਿਸੀਲ ਬਠਿੰਡਾ ਦੇ ਪਿੰਡ ਮਹਿਮਾ ਸਰਜਾ ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਆਮੰਦ ਦੀ ਯਾਦ ਵਿਚ ਗੁਰਦੁਆਰਾ ਸਾਹਿਬ ਲੱਖੀ ਜੰਗਲ ਸੁਸ਼ੋਭਿਤ ਹੈ। ਮਹਿਮਾ ਸਰਜਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਇਕ ਪਰਮ ਸ਼ਰਧਾਲੂ ਭਾਈ ਦਾਨ ਸਿੰਘ ਦਾ ਜੱਦੀ ਪਿੰਡ ਹੈ। ਇਸ ਪਿੰਡ ਨੂੰ ਲੱਖੀਸਰ ਦੇ ਨਾਂ ਨਾਲ ਵੀ ਜਾਣਿਆ ਜਾਂਦਾ ਹੈ। ਸ੍ਰੋਤਾਂ ਅਨੁਸਾਰ ਗੁਰੂ ਸਾਹਿਬ ਇਸ ਪਿੰਡ ਵਿਚ ਸ਼ਾਮ ਦੇ ਸਮੇਂ ਪਹੁੰਚੇ ਅਤੇ ਇੱਥੇ ਆ ਕੇ ਉਨ੍ਹਾਂ ਨੇ ਨਿੱਤਨੇਮ (ਰਹਿਰਾਸ ਸਾਹਿਬ) ਕੀਤਾ।

**ਗੁਰਦੁਆਰਾ ਗੁਰੂਸਰ ਸਾਹਿਬ ਪਾਤਸ਼ਾਹੀ ਦਸਵੀਂ, ਮਹਿਮਾ ਸਵਾਈ:** ਜ਼ਿਲ੍ਹਾ ਅਤੇ ਤਹਿਸੀਲ ਬਠਿੰਡਾ ਦੇ ਪਿੰਡ ਮਹਿਮਾ ਸਵਾਈ ਵਿਖੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਗੁਰਦੁਆਰਾ ਗੁਰੂਸਰ ਸਾਹਿਬ ਪਾਤਸ਼ਾਹੀ ਦਸਵੀਂ

ਸੁਸ਼ੋਭਿਤ ਹੈ। ਸ੍ਰੋਤਾਂ ਅਨੁਸਾਰ ਗੁਰੂ ਸਾਹਿਬ ਲੱਖੀ ਜੰਗਲ ਤੋਂ ਦਾਨ ਸਿੰਘ ਵਾਲਾ ਜਾਂਦੇ ਸਮੇਂ ਰਸਤੇ ਵਿਚ ਇੱਥੇ ਬਿਰਾਜੇ ਸਨ।

**ਗੁਰਦੁਆਰਾ ਮਹਿਲਸਰ ਸਾਹਿਬ, ਪਾਤਸ਼ਾਹੀ ਦਸਵੀਂ, ਤਲਵੰਡੀ ਸਾਬੋ:** ਜ਼ਿਲ੍ਹਾ ਬਠਿੰਡਾ ਦੀ ਤਹਿਸੀਲ ਤਲਵੰਡੀ ਸਾਬੋ ਵਿਖੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਗੁਰਦੁਆਰਾ ਮਹਿਲਸਰ ਸਾਹਿਬ ਸੁਸ਼ੋਭਿਤ ਹੈ। ਸ੍ਰੋਤਾਂ ਅਨੁਸਾਰ ਇਸ ਅਸਥਾਨ ਉੱਤੇ ਗੁਰੂ ਸਾਹਿਬ ਦੇ ਸਿੰਘ ਸ਼ਸਤਰ ਵਿੱਦਿਆ ਦਾ ਅਭਿਆਸ ਕਰਿਆ ਕਰਦੇ ਸਨ।

**ਗੁਰਦੁਆਰਾ ਟਿੱਬੀ ਸਾਹਿਬ ਪਾਤਸ਼ਾਹੀ ਦਸਵੀਂ, ਤਲਵੰਡੀ ਸਾਬੋ:** ਤਲਵੰਡੀ ਸਾਬੋ ਵਿਖੇ ਉਹ ਅਸਥਾਨ ਜਿੱਥੇ ਗੁਰੂ ਸਾਹਿਬ ਨੇ ਸਿੰਘਾਂ ਨਾਲ ਹੋਲਾ-ਮਹੱਲਾ ਖੇਡਿਆ ਸੀ, ਉੱਥੇ ਗੁਰੂ ਜੀ ਦੀ ਯਾਦ ਵਿਚ ਗੁਰਦੁਆਰਾ ਟਿੱਬੀ ਸਾਹਿਬ ਸੁਸ਼ੋਭਿਤ ਹੈ।

**ਗੁਰਦੁਆਰਾ ਜੰਡ ਸਾਹਿਬ, ਪੱਕਾ ਕਲਾਂ:** ਜ਼ਿਲ੍ਹਾ ਬਠਿੰਡਾ ਦੀ ਤਹਿਸੀਲ ਤਲਵੰਡੀ ਸਾਬੋ ਦੇ ਪਿੰਡ ਪੱਕਾ ਕਲਾਂ ਵਿਖੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਗੁਰਦੁਆਰਾ ਜੰਡ ਸਾਹਿਬ ਸੁਸ਼ੋਭਿਤ ਹੈ। ਸ੍ਰੋਤਾਂ ਅਨੁਸਾਰ ਇੱਥੇ ਗੁਰੂ ਸਾਹਿਬ ਨੇ ਇਕ ਜੰਡ ਦੇ ਦਰੱਖਤ ਨਾਲ ਆਪਣਾ ਘੋੜਾ ਬੰਨ੍ਹਿਆ ਸੀ। ਗੁਰੂ ਸਾਹਿਬ ਦੀ ਪਾਵਨ ਛੋਹ ਪ੍ਰਾਪਤ ਉਹ ਜੰਡ ਦਾ ਦਰੱਖਤ ਅੱਜ ਵੀ ਮੌਜੂਦ ਹੈ। ਸ੍ਰੋਤਾਂ ਅਨੁਸਾਰ ਗੁਰੂ ਸਾਹਿਬ ਤਲਵੰਡੀ ਸਾਬੋ ਆਉਂਦੇ ਹੋਏ ਕੁਝ ਸਮਾਂ ਇੱਥੇ ਬਿਰਾਜੇ ਸਨ। ਗੁਰਦੁਆਰਾ ਸਾਹਿਬ ਦਾ ਪ੍ਰਬੰਧ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਲੋਕਲ ਕਮੇਟੀ ਰਾਹੀਂ ਕਰਦੀ ਹੈ।

**ਗੁਰਦੁਆਰਾ ਸਾਹਿਬ ਪਾਤਸ਼ਾਹੀ ਦਸਵੀਂ, ਹਾਜੀ ਰਤਨ :** ਬਠਿੰਡਾ ਵਿਖੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਗੁਰਦੁਆਰਾ ਸਾਹਿਬ ਪਾਤਸ਼ਾਹੀ ਦਸਵੀਂ, ਹਾਜੀ ਰਤਨ ਸੁਸ਼ੋਭਿਤ ਹੈ। ਸ੍ਰੋਤਾਂ ਅਨੁਸਾਰ ਗੁਰੂ ਸਾਹਿਬ ਪਿੰਡ ਭੁੱਚੋ ਅਤੇ ਭਾਗੂ ਤੋਂ ਹੁੰਦੇ ਹੋਏ ਇੱਥੇ ਪਧਾਰੇ ਸਨ। ਇੱਥੇ ਉਹ ਆਪਣੇ ਸ਼ਰਧਾਲੂ ਹਾਜੀ ਰਤਨ ਦੇ ਘਰ ਪਧਾਰੇ ਸਨ।

**ਗੁਰਦੁਆਰਾ ਸਾਹਿਬ ਪਾਤਸ਼ਾਹੀ ਦਸਵੀਂ, ਕਿਲ੍ਹਾ ਮੁਬਾਰਕ, ਬਠਿੰਡਾ:** ਬਠਿੰਡਾ ਵਿਖੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਛੋਹ ਪ੍ਰਾਪਤ ਕਿਲ੍ਹਾ ਮੁਬਾਰਕ ਵੀ ਸੁਸ਼ੋਭਿਤ ਹੈ। ਸ੍ਰੋਤਾਂ ਅਨੁਸਾਰ ਇਸ ਕਿਲ੍ਹੇ ਦਾ ਪ੍ਰਾਚੀਨ ਨਾਂ ਕਿਲ੍ਹਾ ਬਿਕਰਮਗੜ੍ਹ ਸੀ। ਮਹਾਰਾਜਾ ਕਰਮ ਸਿੰਘ ਦੇ ਸਮੇਂ ਇਸ ਕਿਲ੍ਹੇ ਨੂੰ ਕਿਲ੍ਹਾ ਗੋਬਿੰਦਗੜ੍ਹ ਕਰਕੇ ਜਾਣਿਆ ਜਾਣ ਲੱਗਾ। ਇਸੇ ਕਿਲ੍ਹੇ ਦੇ ਅੰਦਰ ਗੁਰੂ ਜੀ ਦੀ ਆਮਦ ਦੀ ਯਾਦ ਵਿਚ ਗੁਰਦੁਆਰਾ ਸਾਹਿਬ ਸੁਸ਼ੋਭਿਤ ਹੈ। ਇਸ ਗੁਰਦੁਆਰਾ ਸਾਹਿਬ ਨੂੰ ਪਾਤਸ਼ਾਹੀ ਦਸਵੀਂ, ਕਿਲ੍ਹਾ ਮੁਬਾਰਕ ਕਰਕੇ ਜਾਣਿਆ ਜਾਂਦਾ ਹੈ।

**ਗੁਰਦੁਆਰਾ ਸਾਹਿਬ ਗੋਸਾਈਆਣਾ ਪਾਤਸ਼ਾਹੀ ਦਸਵੀਂ, ਪਥਰਾਲਾ:** ਜ਼ਿਲ੍ਹਾ

ਅਤੇ ਤਹਿਸੀਲ ਬਠਿੰਡਾ ਦੇ ਪਿੰਡ ਪਥਰਾਲਾ ਵਿਖੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਗੁਰਦੁਆਰਾ ਸਾਹਿਬ ਗੋਸਾਈਆਣਾ ਪਾਤਸ਼ਾਹੀ ਦਸਵੀਂ ਸੁਸ਼ੋਭਿਤ ਹੈ। ਗੁਰਦੁਆਰਾ ਸਾਹਿਬ ਦਾ ਪ੍ਰਬੰਧ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਲੋਕਲ ਕਮੇਟੀ ਰਾਹੀਂ ਕਰਦੀ ਹੈ।

**ਗੁਰਦੁਆਰਾ ਸਾਹਿਬ ਪਾਤਸ਼ਾਹੀ ਦਸਵੀਂ, ਭਾਗੂ:** ਜ਼ਿਲ੍ਹਾ ਅਤੇ ਤਹਿਸੀਲ ਬਠਿੰਡਾ ਦੇ ਪਿੰਡ ਭਾਗੂ ਵਿਖੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਗੁਰਦੁਆਰਾ ਸਾਹਿਬ ਪਾਤਸ਼ਾਹੀ ਦਸਵੀਂ ਸੁਸ਼ੋਭਿਤ ਹੈ। ਸ੍ਰੋਤਾਂ ਅਨੁਸਾਰ ਗੁਰੂ ਸਾਹਿਬ ਚੱਕ ਫਤਿਹ ਸਿੰਘ ਵਾਲਾ ਅਤੇ ਭੁੱਚੋ ਤੋਂ ਆਉਣ ਵੇਲੇ ਕੁਝ ਸਮਾਂ ਇੱਥੇ ਠਹਿਰੇ ਸਨ।

**ਗੁਰਦੁਆਰਾ ਸਾਹਿਬ ਪਾਤਸ਼ਾਹੀ ਦਸਵੀਂ, ਗੁਰੂਸਰ ਜਲਾਲ ਕਾ:** ਜ਼ਿਲ੍ਹਾ ਬਠਿੰਡਾ ਦੀ ਤਹਿਸੀਲ ਰਾਮਪੁਰਾ ਫੂਲ ਦੇ ਪਿੰਡ ਜਲਾਲ ਵਿਖੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਗੁਰਦੁਆਰਾ ਸਾਹਿਬ ਪਾਤਸ਼ਾਹੀ ਦਸਵੀਂ ਸੁਸ਼ੋਭਿਤ ਹੈ। ਸ੍ਰੋਤਾਂ ਅਨੁਸਾਰ ਗੁਰੂ ਸਾਹਿਬ ਕੋਟਕਪੂਰੇ ਵੱਲ ਨੂੰ ਜਾਂਦੇ ਹੋਏ ਇੱਥੇ ਬਿਰਾਜੇ ਸਨ।

**ਗੁਰਦੁਆਰਾ ਗੁਰੂਸਰ ਸਾਹਿਬ, ਕੋਟ ਗੁਰੂ:** ਜ਼ਿਲ੍ਹਾ ਅਤੇ ਤਹਿਸੀਲ ਬਠਿੰਡਾ ਦੇ ਪਿੰਡ ਕੋਟ ਗੁਰੂ ਉਰਫ ਗੁਰੂ ਕੇ ਵਿਖੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਗੁਰਦੁਆਰਾ ਗੁਰੂਸਰ ਸਾਹਿਬ ਸੁਸ਼ੋਭਿਤ ਹੈ। ਸ੍ਰੋਤਾਂ ਅਨੁਸਾਰ ਗੁਰੂ ਸਾਹਿਬ ਤਲਵੰਡੀ ਸਾਬੋ ਆਉਂਦੇ ਸਮੇਂ ਇੱਥੇ ਬਿਰਾਜੇ ਸਨ।

**ਗੁਰਦੁਆਰਾ ਕਟਾਰਸਰ ਸਾਹਿਬ ਪਾਤਸ਼ਾਹੀ ਦਸਵੀਂ, ਚੱਕ ਅਤਰ ਸਿੰਘ ਵਾਲਾ:** ਜ਼ਿਲ੍ਹਾ ਅਤੇ ਤਹਿਸੀਲ ਬਠਿੰਡਾ ਦੇ ਪਿੰਡ ਚੱਕ ਅਤਰ ਸਿੰਘ ਵਾਲਾ ਵਿਖੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਗੁਰਦੁਆਰਾ ਕਟਾਰਸਰ ਸਾਹਿਬ ਸੁਸ਼ੋਭਿਤ ਹੈ।

**ਗੁਰਦੁਆਰਾ ਬਨੋਟਾ ਸਾਹਿਬ ਪਾਤਸ਼ਾਹੀ ਦਸਵੀਂ, ਅਬਲੂ:** ਜ਼ਿਲ੍ਹਾ ਅਤੇ ਤਹਿਸੀਲ ਬਠਿੰਡਾ ਦੇ ਪਿੰਡ ਅਬਲੂ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਛੋਹ ਪ੍ਰਾਪਤ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਕੋਟ ਭਾਈ ਤੋਂ ਸਾਹਿਬ ਚੰਦ ਹੁੰਦੇ ਹੋਏ ਪਿੰਡ ਅਬਲੂ ਪਹੁੰਚੇ। ਅਬਲੂ ਨਗਰ ਭਾਈ ਦਾਨ ਸਿੰਘ ਜੀ ਨੇ ਆਪਣੇ ਦਾਦੇ ਦੇ ਨਾਂ 'ਤੇ ਵਸਾਇਆ ਸੀ। ਇਸ ਪਿੰਡ ਵਿਚ ਗੁਰੂ ਜੀ ਦੀ ਯਾਦ ਵਿਚ ਗੁਰਦੁਆਰਾ ਸਾਹਿਬ ਸੁਸ਼ੋਭਿਤ ਹੈ।

*ਚਲਦਾ.....*

**ਸੋਧ :** ਜਨਵਰੀ ੨੦੧੩ ਦੇ ਸਫਾ ਨੰ: ੨੮-੨੯ 'ਤੇ ਗੁਰਦੁਆਰਾ ਰੇਰੂ ਸਾਹਿਬ ਪਾਤਸ਼ਾਹੀ ਦਸਵੀਂ, ਰਾਮਪੁਰ (ਲੁਧਿਆਣਾ) ਦੇ ਇਤਿਹਾਸ 'ਚ ਭਾਈ ਜਗਤੀਆ ਦੀ ਥਾਂ ਭਾਈ ਭਾਰਾ ਮੱਲ (ਜਗਤੀਏ ਦਾ ਭਤੀਜਾ) ਪੜ੍ਹਿਆ ਜਾਵੇ।

ਫਰਵਰੀ ੨੦੧੩ ਦਾ ਬਾਕੀ

# ਗੁਰਬਾਣੀ ਦੀ ਲਗ-ਮਾਤ੍ਰ ਨਿਯਮਾਵਲੀ : ਖੋਜ ਤੇ ਸੰਭਾਵਨਾ

-ਜਥੇ. ਜੋਗਿੰਦਰ ਸਿੰਘ*

ਸ੍ਰੀ ਗੁਰੂ ਗ੍ਰੰਥ ਸਾਹਿਬ ਸਟੀਕ ਸ਼੍ਰੀਮਾਨ ਗਿਆਨੀ ਬਿਸ਼ਨ ਸਿੰਘ ਜੀ ਖਾਲਸਾ ਕਾਲਜ, ਸ੍ਰੀ ਅੰਮ੍ਰਿਤਸਰ ਵਾਲੇ ਸੈਂਚੀ ੪, ਪੰਨਾ ੧੯੭੦

ਪਰਮੇਸ਼ਰ ਆਪਣਿਆਂ ਦਾਸਾਂ ਦਾ ਆਪ ਸਹਾਈ ਹੋਇਆ ਹੈ, ਨਿੰਦਕ ਹਾਰ ਕੇ ਦੌੜ ਗਏ ਹਨ। ਨਿੰਦਕ ਭੌਂਦੇ-ਭੌਂਦੇ ਓਥੇ ਹੀ ਮਰ ਗਏ ਹਨ ਭਾਵ ਜੂਨੀਆਂ ਵਿਚ ਭੌਂਦਿਆਂ ਨੇ ਦੁੱਖ ਪਾਇਆ ਤੇ ਪਰਮੇਸ਼ਰ ਨੂੰ ਨਹੀਂ ਮਿਲੇ ਹਨ।

ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸੰਪ੍ਰਦਾਈ ਟੀਕਾ ਸ੍ਰੀ ਅਮੀਰ ਭੰਡਾਰ, ਸੰਤ ਕਿਰਪਾਲ ਸਿੰਘ, ਸੈਂਚੀ ਪੰਜਵੀਂ, ਪੰਨਾ ੭੯੮

ਮੈਂ ਸੇਵਕ-ਜਨ ਦਾ ਆਪ ਹੀ ਪ੍ਰਭੂ ਸਹਾਇਕ ਹੋਇਆ ਹੈ, ਨਿੰਦਕ ਪੁਰਸ਼ ਦੌੜਦੇ-ਦੌੜਦੇ ਹਾਰ ਗਏ ਹਨ। ਭ੍ਰਮਦਿਆਂ ਭ੍ਰਮਦਿਆਂ ਊਹਾ-ਉਧਰੇ ਹੀ ਭਾਵ ਆਵੇ ਵਿਚ ਡਿੱਗ ਕੇ ਮਰ ਗਏ ਹਨ, ਮੁੜ ਕੇ ਘਰ ਵਿਚ ਹੀ ਨਹੀਂ ਆਏ। ਅਥਵਾ :-· ਸਰੂਪ ਰੂਪੀ ਘਰ ਵਿਚ ਨਾ ਆਏ॥੧॥

ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ ਪ੍ਰੋਫ਼ੈਸਰ ਸਾਹਿਬ ਸਿੰਘ ਜੀ, ਪੋਥੀ ਪੰਜਵੀਂ ਪੰਨਾ ੭੩

ਹੇ ਭਾਈ ! ਪਰਮਾਤਮਾ ਆਪਣੇ ਸੇਵਕ ਦਾ ਆਪ ਮਦਦਗਾਰ ਬਣਦਾ ਹੈ, ਉਸ ਦੇ ਨਿੰਦਕ (ਨਿੰਦਾ ਦੇ ਕੰਮ ਵਿਚ) ਹਾਰ ਖਾ ਕੇ ਭੱਜ ਜਾਂਦੇ ਹਨ। ਨਿੰਦਕ ਮਨੁੱਖ ਨਿੰਦਾ ਦੇ ਕੰਮ ਵਿਚ ਭਟਕ ਕੇ ਨਿੰਦਾ ਦੇ ਗੇੜ ਵਿਚ ਹੀ ਆਤਮਕ ਮੌਤ ਸਹੇੜ ਲੈਂਦੇ ਹਨ, ਤੇ ਫਿਰ ਅਨੇਕਾਂ ਜੂਨਾਂ ਵਿਚ ਜਾ ਪੈਂਦੇ ਹਨ।੧।

ਪ੍ਰੋ. ਸਾਹਿਬ ਸਿੰਘ ਜੀ, ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ ਪੋਥੀ ਪੰਜਵੀਂ, ਪੰਨਾ ੭੩ ਤੇ ਨੋਟ ਦਿੰਦੇ ਹਨ ਪਾਠ "ਗ੍ਰਿਹਿ ਨ ਮੰਝਾਰਿ" ਗਲਤ ਹੈ। ਜੇ ਸੰਬੰਧਕ "ਮੰਝਾਰਿ" ਦਾ ਸੰਬੰਧ ਲਫਜ਼ 'ਗ੍ਰਿਹਿ' ਨਾਲ ਹੁੰਦਾ ਤਾਂ ਇਹ ਲਫਜ਼ 'ਗ੍ਰਿਹ' ਹੁੰਦਾ। ਲਫਜ਼ 'ਗ੍ਰਿਹਿ' ਦਾ ਆਪਣਾ ਹੀ ਅਰਥ ਹੈ 'ਘਰ ਵਿਚ'। ਇਸ ਨੂੰ ਹੋਰ ਸੰਬੰਧਕ ਦੀ ਲੋੜ ਨਹੀਂ ਰਹੀ। ਸੋ, ਅਸਲ ਪਾਠ ਹੈ "ਗ੍ਰਿਹਿਨ ਮੰਝਾਰਿ"। ਲਫਜ਼ 'ਗ੍ਰਿਹਿਨ' ਲਫਜ਼ 'ਗ੍ਰਿਹ' ਤੋਂ ਬਹੁ ਵਚਨ ਬਣਾਇਆ ਗਿਆ ਹੈ।

ਸਾਰੇ ਟੀਕਾਕਾਰਾਂ ਨੇ ਸ਼ਬਦ "ਗ੍ਰਿਹਿ ਨ ਮੰਝਾਰਿ" ਦੇ ਅਰਥ 'ਘਰ ਵਿਚ ਨਹੀਂ ਆਏ ਜਾਂ ਪਰਤੇ' ਕੀਤੇ ਹਨ। ਪ੍ਰੋਫ਼ੈਸਰ ਸਾਹਿਬ ਸਿੰਘ ਜੀ ਨੇ 'ਗ੍ਰਿਹ' ਤੋਂ 'ਗ੍ਰਿਹਿਨ' ਬਹੁ ਵਚਨ ਬਣਾਇਆ ਹੈ। ਉਨ੍ਹਾਂ ਅਨੁਸਾਰ ਇਸ ਨੂੰ ਹੋਰ ਸੰਬੰਧਕੀ ਦੀ ਲੋੜ ਨਹੀਂ

* ਸਾਬਕਾ ਜਥੇਦਾਰ ਸ੍ਰੀ ਅਕਾਲ ਤਖਤ ਸਾਹਿਬ, ਸ੍ਰੀ ਅੰਮ੍ਰਿਤਸਰ ਸਾਹਿਬ। ਮੋ: ੯੮੧੪੮-੯੮੭੫੧

ਰਹੀ। ਫਿਰ ਮੰਝਾਰਿ ਲਫਜ਼ ਨਾਲ ਕਿਉਂ ਆਇਆ ਹੈ? ਸ਼ਬਦ ਦਾ ਸਾਰ ਸਿੱਟਾ ਕੋਈ ਨਹੀਂ ਨਿਕਲਿਆ।

'ਗ੍ਰਿਹਿਨ' ਸ਼ਬਦ ਜਿੱਥੇ ਵੀ ਆਇਆ ਹੈ ਬਹੁ ਵਚਨ ਨਾਲ ਇਕ ਵਾਰ ਆਉਂਦਾ ਹੈ। ਇਹ ਗ੍ਰਿਹਸਤੀਆਂ ਵਾਸਤੇ ਆਇਆ ਹੈ। ਉਸ ਸ਼ਬਦ ਦਾ ਰੂਪ ਗ੍ਰਿਹਨ ਹੈ।

*ਜੋ ਜੋ ਨਿੰਦ ਕਰੈ ਇਨ ਗ੍ਰਿਹਨ ਕੀ ਤਿਸੁ ਆਗੈ ਹੀ ਮਾਰੈ ਕਰਤਾਰ॥੧॥*

*(ਪੰਨਾ ੮੦੭)*

ਵਿਸ਼ੇਸ਼ ਨੋਟ: ਗੁਰਬਾਣੀ ਦੀ ਨਿਯਮਾਵਲੀ ਅਨੁਸਾਰ ਗ੍ਰਿਹ ਸ਼ਬਦ ਅੰਤ ਮੁਕਤਾ ਹੱਥ-ਲਿਖਤ ਬੀੜਾਂ ਵਿਚ ਅੰਕਿਤ ਹੈ। ਜੋ ਅਰਥਾਂ ਨੂੰ ਸਪੱਸ਼ਟ ਕਰਦਾ ਹੈ। ਹੱਥ-ਲਿਖਤ ਸੁਨਹਿਰੀ ਬੀੜ ਤੋਸ਼ਾਖਾਨਾ, ਜ਼ਖਮੀ ਬੀੜ, ਭਾਈ ਕੀ ਡਰੋਲੀ ਵਾਲੀ ਬੀੜ ਵਿਚ 'ਗ੍ਰਿਹ' ਹ ਮੁਕਤਾ ਮਿਲਦਾ ਹੈ।

ਹਸਤ :- ਹੱਸਦਾ ਖੇਡਦਾ, ਵਰਤਮਾਨ ਕ੍ਰਿਦੰਤ (ਕਿਰਿਆ ਵਿਸ਼ੇਸ਼ਣ)

- *ਖਾਤ ਪੀਤ ਖੇਲਤ ਹਸਤ ਬਿਸਥਾਰ॥ (ਪੰਨਾ ੧੯੮)*
- *ਖਾਤ ਪੀਤ ਖੇਲਤ ਹਸਤ ਭਰਮੇ ਜਨਮ ਅਨੇਕ॥ (ਪੰਨਾ ੨੬੧)*
- *ਹਸਤ ਬਿਨੋਦ ਬੀਚਾਰ ਕਰਤੀ ਹੈ ਚੀਤੁ ਸੁ ਗਾਗਰਿ ਰਾਖੀਅਲੇ॥੨॥ (ਪੰਨਾ ੯੭੨)*
- *ਹਸਤ ਖੇਲਤ ਤੇਰੇ ਦੇਹੁਰੇ ਆਇਆ॥ (ਪੰਨਾ ੧੧੬੪)*
- *ਖਾਤ ਪੀਵਤ ਹਸਤ ਸੋਵਤ ਅਉਧ ਬਿਤੀ ਅਸਾਰ॥ (ਪੰਨਾ ੧੨੨੯)*

ਹਸਤ :- ਹੱਥ, ਬਹੁ ਵਚਨ ਪੁਲਿੰਗ ਪੜਨਾਂਵ

- *ਹਸਤ ਅਲੰਬਨੁ ਦੇਹੁ ਪ੍ਰਭ ਗਰਤਹੁ ਉਧਰੁ ਗੋਪਾਲ॥ (ਪੰਨਾ ੨੦੩)*
- *ਮਿਥਿਆ ਹਸਤ ਪਰ ਦਰਬ ਕਉ ਹਿਰਹਿ॥ (ਪੰਨਾ ੨੬੮)*
- *ਹਸਤ ਚਰਨ ਸੰਤ ਟਹਲ ਕਮਾਈਐ॥ (ਪੰਨਾ ੨੯੯)*
- *ਹਰਿ ਜਸੁ ਲਿਖਹਿ ਲਾਇ ਭਾਵਨੀ ਸੇ ਹਸਤ ਪਵਿਤਾ॥ (ਪੰਨਾ ੩੨੨)*
- *ਹਸਤ ਕਮਲ ਲੜਿ ਲੀਨੋ ਲਾਇ॥ (ਪੰਨਾ ੮੯੯)*

ਹਸਤਿ :- ਹਾਥੀ, ਪੁਲਿੰਗ ਨਾਉਂ, ਬਹੁ-ਵਚਨ ਪੜਨਾਂਵ

- *ਕੀਟ ਹਸਤਿ ਮਹਿ ਪੂਰ ਸਮਾਨੇ॥ (ਪੰਨਾ ੨੫੨)*
- *ਹਸਤਿ ਘੋੜੇ ਜੋੜੇ ਮਨਿ ਭਾਨੀ॥ (ਪੰਨਾ ੩੯੨)*
- *ਕੀਟ ਹਸਤਿ ਸਗਲ ਪੂਰਾਨ॥ (ਪੰਨਾ ੮੬੩)*
- *ਹਸਤਿ ਭਾਗਿ ਕੈ ਚੀਸਾ ਮਾਰੈ॥ (ਪੰਨਾ ੮੭੦)*
- *ਹਸਤਿ ਨ ਤੋਰੈ ਧਰੈ ਧਿਆਨੁ॥ (ਪੰਨਾ ੮੭੦)*

ਉਪਰੋਕਤ ਸ਼ਬਦਾਂ ਤੋਂ ਗੁਰਬਾਣੀ ਦੀ ਨਿਯਮਾਵਲੀ ਦਾ ਗਿਆਨ ਪ੍ਰਾਪਤ ਹੁੰਦਾ

ਹੈ ਕਿ ਹਸਤਿ ਸ਼ਬਦ ਹਾਥੀ ਦੇ ਅਰਥ ਵਿਚ ਇਕ ਵਚਨ ਅਤੇ ਬਹੁ ਵਚਨ ਵਿਚ ਵੀ ਆਇਆ ਹੈ। 'ਹਸਤਿ' ਦੀ ਮੂਲਕ ਸਿਹਾਰੀ ਸੰਬੰਧਕੀ ਪਦ ਆਉਣ ਦੇ ਨਾਲ ਕਾਇਮ ਰਹਿੰਦੀ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਪੰਨਾ ੪੧੮ 'ਤੇ

*'ਮੁਗਲ ਪਠਾਣਾ ਭਈ ਲੜਾਈ ਰਣ ਮਹਿ ਤੇਗ ਵਗਾਈ॥*
*ਓਨ੍ਹੀ ਤੁਪਕ ਤਾਣਿ ਚਲਾਈ ਓਨ੍ਹੀ ਹਸਤਿ ਚਿੜਾਈ॥'*

ਵਿਦਵਾਨਾਂ ਨੇ ਹੇਠ ਲਿਖੇ ਅਨੁਸਾਰ ਅਰਥ ਇਸ ਪ੍ਰਕਾਰ ਕੀਤੇ ਹਨ:

ਫਰੀਦਕੋਟ ਸਟੀਕ ਭਾਗ ਦੂਜਾ ਪੰਨਾ ੮੯੨

ਏਕ ਔਰ ਮੁਗਲ ਏਕ ਔਰ ਪਠਾਣ ਹੋ ਕਰ ਜੁਧ ਕਰਨੇ ਲਗੇ ਔਰ ਜੁਧ ਭੂਮਿ ਮੇਂ ਬਹੁਤ ਤਲਵਾਰੇਂ ਚਲਾਈ ਉਨੋਂ ਨੇ ਏਕ (ਤੁਪਕ) ਬੰਦੂਕ ਬਲ ਕਰ ਚਲਾਈ ਉਨੋ ਨੇ ਹਾਥੋਂ ਪਰ ਬੰਦੂਕਾਂ ਚਲਾਉਨੇ ਕੋ ਚਢਾਈ।

ਸ੍ਰੀ ਗੁਰੂ ਗ੍ਰੰਥ ਸਾਹਿਬ ਸਟੀਕ ਸ਼੍ਰੀਮਾਨ ਗਿਆਨੀ ਬਿਸ਼ਨ ਸਿੰਘ ਜੀ ਖਾਲਸਾ ਕਾਲਜ, ਸ੍ਰੀ ਅੰਮ੍ਰਿਤਸਰ ਵਾਲੇ ਸੈਂਚੀ ੩, ਪੰਨਾ ੧੧੭੪

ਮੁਗਲ ਤੇ ਪਠਾਣਾਂ ਦੀ ਲੜਾਈ ਹੋਈ ਜੰਗ ਭੂਮਿਕਾ ਵਿਚ ਬਹੁਤ ਹੀ ਤਲਵਾਰਾਂ ਵਗੀਆਂ। ਉਹਨਾਂ ਨੇ ਤੁਪਕ-ਬੰਦੂਕ ਬਲ ਨਾਲ ਚਲਾਈ ਤੇ ਉਹਨਾਂ ਨੇ ਹੱਥਾਂ ਉੱਤੇ ਬੰਦੂਕਾਂ ਚਲਾਉਣ ਲਈ ਚੜਾਈਆਂ ਜਾਂ ਹੱਥਾਂ ਉਤੇ ਹੀ ਚਿੜ ਗਈਆਂ ਭਾਵ ਪਾਟ ਗਈਆਂ।

ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸੰਪ੍ਰਦਾਈ ਟੀਕਾ ਸ੍ਰੀ ਅਮੀਰ ਭੰਡਾਰ, ਸੰਤ ਕਿਰਪਾਲ ਸਿੰਘ, ਸੈਂਚੀ ਚੌਥੀ, ਪੰਨਾ ੩੨੩

ਜਿਸ ਵੇਲੇ ਮੁਗਲਾਂ ਭਾਵ ਬਾਬਰ ਦੀ ਫੌਜ ਅਤੇ ਪਠਾਣਾਂ = ਏਮਨਾਬਾਦੀ ਫੌਜ ਦੀ ਆਪਸ ਵਿਚ ਲੜਾਈ ਸ਼ੁਰੂ ਹੋਈ ਤਾਂ ਦੋਹਾਂ ਫੌਜਾਂ ਨੇ ਰਣ ਭੂਮਿਕਾ ਵਿਚ ਚੰਗੀ ਤੇਗ-ਵਗਾਈ=ਤਲਵਾਰ ਚਲਾਈ। ਜਦ ਮੁਗਲਾਂ ਨੇ ਤਾਣਿ= ਖਿੱਚ ਕੇ ਤੁਪਕ=ਤੋਪ, ਅਥਵਾ:- ਬੰਦੂਕਾਂ ਚਲਾਈਆਂ ਅਤੇ ਉਨ੍ਹਾਂ ਪਠਾਣਾਂ ਨੇ ਜਿਸ ਵੇਲੇ ਹਸਤਿ-ਚਿੜਾਈ=ਹਾਥੀ ਤੋਪ ਚੜ੍ਹਾਈ ਤਾਂ ਓਥੇ ਹੀ ਫਟ ਗਈ ਤੇ ਹਾਥੀ ਵੀ ਮਰ ਗਿਆ। ਅਥਵਾ :- ਉਨ੍ਹਾਂ ਪਠਾਣਾਂ ਦੇ ਹਸਤਿ=ਹੱਥ ਵਿਚ ਹੀ ਬੰਦੂਕ ਚਿੜਾਈ=ਚਲ ਗਈ, ਜਿਸ ਤੇ ਉਹ ਚਲਾਣ ਵਾਲੇ ਆਪ ਹੀ ਮਰ ਗਏ।

ਗੁਰਸ਼ਬਦ ਰਤਨਾਕਰ ਮਹਾਨ ਕੋਸ਼, ਭਾਈ ਕਾਨ੍ਹ ਸਿੰਘ ਨਾਭਾ, ਭਾਗ ਪਹਿਲਾ ਪੰਨਾ ੩੫੨

ਚਿੜਾਈ: ਸੰਗਯਾ ਚਿੜਨ ਦਾ ਭਾਵ, ਖਿਚਾਵਟ। ਵਿ- ਚਿੜਨ (ਖਿਚਣ) ਦੀ ਹਾਲਤ ਵਿਚ ਲਿਆਂਦੀ, ਭਾਵ ਤੁੰਦ ਕਰਕੇ ਪ੍ਰੇਰੀ, "ਓਨ੍ਹੀ ਤੁਪਕ ਤਾਣਿ ਚਲਾਈ ਓਨ੍ਹੀ ਹਸਤਿ ਚਿੜਾਈ॥" (ਆਸਾ ਮ: ੧) ਮੁਗਲਾਂ ਨੇ ਸ਼ਿਸਤ ਲੈ ਕੇ ਤੋਪਾਂ ਦੀ ਬਾੜ ਝਾੜੀ, ਪਠਾਣਾਂ ਨੇ ਹਸ੍ਤਿਸੈਨਾ (ਹਾਥੀਆਂ ਦੀ ਕਤਾਰ) ਅੰਕੁਸ਼ ਮਾਰ ਕੇ ਅੱਗੇ ਵਧਾਈ,

ਪੁਰਾਣੇ ਜੰਗਾਂ ਵਿਚ ਹਿੰਦੁਸਤਾਨ ਦੇ ਅਮੀਰ, ਹਾਥੀਆਂ ਨੂੰ ਅੱਗੇ ਕਰਕੇ ਜੰਗ ਕਰਿਆ ਕਰਦੇ ਸਨ, ਪਰ ਹਾਥੀ ਕਦੇ ਬੰਦੂਕ ਅਤੇ ਤੋਪ ਅੱਗੇ ਠਹਿਰ ਨਹੀਂ ਸਕੇ।

ਸ੍ਰੀ ਗੁਰੂ ਗ੍ਰੰਥ ਕੋਸ਼ ਮੁਖ ਸੰਪਾਦਕ ਡਾ. ਹਰਭਜਨ ਸਿੰਘ।

ਹਸਤਿ ਚਿੜਾਈ (ਵਰ. ਵਾ.) ਪੰਜਾਬੀ ਹਸਤੀ=ਹਾਥ (ਸੈਨਾ)। ਚਿੜਾਈ = ਭੂਏ ਕੀਤੀ, ਮਸਤ ਕੀਤੀ।

੧. ਹਾਥੀਆਂ (ਦੀ ਸੈਨਾ) ਮਸਤ ਕਰਕੇ ਅੱਗੇ ਕੀਤਾ। ਯਥਾ – 'ਓਨੀ ਤੁਪਕ ਤਾਣਿ ਚਲਾਈ ਓਨੀ ਹਸਤਿ ਚਿੜਾਈ ' ਮੁਗਲਾਂ ਨੇ ਤੁਪਕ ਚਲਾਈ ਤੇ ਮਾਰੇ ਤਾਣ ਕੇ (ਤੀਰ) ਤੇ ਪਠਾਣਾਂ ਨੇ ਹਾਥੀ ਸੈਨਾ ਚਿੜਾ ਕੇ ਅੱਗੇ ਕੀਤੀ ਦੁਸ਼ਮਨ ਦੇ ਦਲ ਸਿੱਟਣ ਵਾਸਤੇ ਯਾ ਹਾਥੀ ਸੈਨਾ ਚੜ੍ਹਾਈ।

੨.(ਪਠਾਣਾਂ ਨੇ ਬੀ) ਹਾਥੀਆਂ ਪਰ (ਤੋਪਾਂ) ਚੜ੍ਹਾਈਆਂ।

ਸ੍ਰੀ ਗੁਰੂ ਗ੍ਰੰਥ ਸਾਹਿਬ, ਮੂਲ ਪਾਠ ਅਤੇ ਹਿੰਦੀ ਅਨੁਵਾਦ, ਦੂਸਰੀ ਸੈਂਚੀ, ਡਾ. ਜੋਧ ਸਿੰਘ, ਪੰਨਾ ੪੧੮

ਮੁਗਲ ਔਰ ਪਠਾਨੋਂ ਕੀ ਲੜਾਈ ਹੁਈ ਤਥਾ ਲੜਾਈ ਕੇ ਮੈਦਾਨ ਮੇਂ ਦੋਨੋਂ ਪਕਸ਼ੋਂ ਨੇ ਹੀ ਤਲਵਾਰ ਚਲਾਈ। ਮੁਗਲੋਂ ਨੇ ਤੋ ਛੋਟੀ ਤੋਪੋਂ ਕਾ ਨਿਸ਼ਾਨਾ ਬਾਂਧ ਕਰ ਉਨਹੇਂ ਚਲਾਇਆ ਪਰੰਤੂ ਦੂਸਰੀ ਔਰ ਪਠਾਨੋਂ ਨੇ ਅੰਕੁਸ਼ ਮਾਰ-ਮਾਰ ਕਰ ਤਥਾ ਚਿੜਾ ਕਰ ਹਾਥੀਓਂ ਕੋ ਆਗੇ ਕੀਆ।

ਡਾ. ਰਤਨ ਸਿੰਘ ਜੱਗੀ, ਅਰਥ ਬੋਧ ਸ੍ਰੀ ਗੁਰੂ ਗ੍ਰੰਥ ਸਾਹਿਬ, ਭਾਗ ਦੂਜਾ, ਪੰਨਾ ੫੪੧

ਮੁਗਲਾਂ ਅਤੇ ਪਠਾਣਾਂ ਦੀ ਲੜਾਈ ਹੋਈ ਅਤੇ ਯੁੱਧ-ਭੂਮੀ ਵਿਚ ਤਲਵਾਰ ਚਲਾਈ ਗਈ। ਉਨ੍ਹਾਂ (ਮੁਗਲਾਂ) ਨੇ ਸ਼ਿਸਤਾਂ ਲਗਾ ਕੇ ਬੰਦੂਕਾਂ ਚਲਾਈਆਂ ਅਤੇ ਉਨ੍ਹਾਂ (ਪਠਾਣਾਂ) ਨੇ ਹਾਥੀਆਂ ਨੂੰ ਚਿੜਾਇਆ (ਅਰਥਾਤ ਉਕਸਾਇਆ)।

ਸੰਥਿਆ ਸ੍ਰੀ ਗੁਰੂ ਗ੍ਰੰਥ ਸਾਹਿਬ, ਭਾਈ ਵੀਰ ਸਿੰਘ, ਪੋਥੀ ਛੇਵੀਂ, ਪੰਨਾ ੨੬੨੬

ਮੁਗਲਾਂ ਅਤੇ ਪਠਾਣਾਂ ਦੀ ਲੜਾਈ ਹੋਈ, (ਦੋਹਾਂ ਨੇ) ਮੈਦਾਨੇ ਜੰਗ ਵਿਚ ਤਲਵਾਰ (ਖੂਬ) ਚਲਾਈ। ਓਹਨਾਂ (ਭਾਵ ਮੁਗਲਾਂ) ਨੇ ਬੰਦੂਕਾਂ ਨਿਸ਼ਾਨੇ ਬੰਨ੍ਹ ਕੇ ਚਲਾਈਆਂ, (ਅੱਗੋਂ) ਪਠਾਣਾਂ ਨੇ ਹਾਥੀਆਂ ਨੂੰ ਤੇਜ਼ ਕਰਕੇ (ਹਾਥੀ ਫੌਜ ਨਾਲ) ਉਨ੍ਹਾਂ ਉਤੇ ਹਮਲਾ ਕੀਤਾ।

ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦਰਸ਼ਨ ਨਿਰਣੈ ਸਟੀਕ ਤੁਲਨਾਤਮਿਕ ਅਧਿਐਨ, ਟੀਕਾਕਾਰ ਗਿ. ਹਰਿਬੰਸ ਸਿੰਘ, ਭਾਗ ੫, ਪੰਨਾ ੫੦੪

(ਜਦੋਂ) ਮੁਗਲਾਂ ਅਤੇ ਪਠਾਣਾਂ ਦੀ ਲੜਾਈ ਹੋਈ (ਤਾਂ) ਦੋਹਾਂ ਨੇ ਲੜਾਈ ਦੇ ਮੈਦਾਨ ਵਿਚ ਤਲਵਾਰ ਚਲਾਈ। ਓਨਾਂ (ਮੁਗਲਾਂ) ਨੇ ਬੰਦੂਕ (ਹੱਥ ਫੈਲਾ ਕੇ ਭਾਵ ਨਿਸ਼ਾਨਾ ਬੰਨ੍ਹ ਕੇ ਚਲਾਈ)। ਉਨ੍ਹਾਂ (ਪਠਾਣਾਂ) ਨੇ ਹਾਥੀ ਅੱਗੇ ਵਧਾਏ।

ਸ੍ਰੀ ਗੁਰੂ ਗ੍ਰੰਥ ਸਾਹਿਬ ਕੋਸ਼ ਡਾ. ਗੁਰਚਰਨ ਸਿੰਘ ਜਿਲਦ ਪਹਿਲੀ ਪੰਨਾ ੯੦੫

ਹੋਰ ਰੂਪ ਚਿੜਾਈ "ਓਨ੍ਹੀ ਤੁਪਕ ਤਾਣਿ ਚਲਾਈ ਓਨ੍ਹੀ ਹਸਤਿ ਚਿੜਾਈ।" (ਚਿੜਾਏ, ਖਿਝਾਈ, ਕ੍ਰੋਧਿਤ ਕੀਤੇ)

ਪ੍ਰਿਯਾ ਸ੍ਰੀ ਗੁਰੂ ਗ੍ਰੰਥ ਸਾਹਿਬ ਆਦਿ ਜੀ ਦੇ ਕ੍ਰਿਤ ਭਾਈ ਸ਼ਾਮ ਸਿੰਘ ਜੀ, ਪੰਨਾ ੨੫੮

ਓਨਾ ਮੁਗਲਾਂ ਨੇ ਤੁਪਕਾਂ ਤਾਣ ਕਰਕੇ ਚਲਾਈਆਂ ਅਰ ਓਨਾ ਪਠਾਣਾਂ ਭੀ ਹਥ ਪਰ ਚੜਾਈ ਤੁਪਕਾਂ ਮਾਰਨੇ ਕੋ ਵਾ ਓਨਾਂ ਪਠਾਣਾਂ ਕੀਆਂ ਬੰਦੂਕਾਂ ਹੱਥਾਂ ਪਰ ਚਿੜ ਗਈਆਂ ਚਟ ਗਈਆਂ...ਵਾ ਓਨਾ ਪਠਾਣਾਂ ਨੇ ਤੌ ਦਰਵੱਜਯੋ ਪਰ ਮੋਰਚੇ ਬੰਧਕੇ ਤੁਪਕਾਂ ਚਲਾਈਆਂ ਦਰਵਾਜੇ ਬੰਦ ਕਰਕੇ ਅਰ ਓਨੀ ਮੁਗਲਾਂ ਨੇ ਹਾਥੀ ਮਸਤ ਹੋਏ ਹੋਏ ਚਿੜਾਇ ਕੇ ਖਿਝਾਇ ਕਰਕੇ ਦਰਵਾਜੇ ਤੋੜ ਕਰਕੇ ਲੰਘ ਗਏ।

ਸ. ਮਨਮੋਹਨ ਸਿੰਘ ਇੰਗਲਿਸ਼ ਟਰਾਂਸਲੇਸ਼ਨ ਵਾਲੀਅਮ ੩ ਪੰਨਾ ੧੩੯੬

ਮੁਗਲਾਂ ਤੇ ਪਠਾਣਾਂ ਦੇ ਵਿਚਕਾਰ ਯੁੱਧ ਹੋਇਆ ਅਤੇ ਜੰਗ ਦੇ ਮੈਦਾਨ ਅੰਦਰ ਤਲਵਾਰ ਵਾਹੀ ਗਈ। ਉਨ੍ਹਾਂ ਮੁਗਲਾਂ ਨੇ ਆਪਣੀਆਂ ਬੰਦੂਕਾਂ ਸਿੰਨ੍ਹ ਕੇ ਛੱਡੀਆਂ ਅਤੇ ਉਨ੍ਹਾਂ ਪਠਾਣਾਂ ਨੇ ਹਾਥੀਆਂ ਨਾਲ ਹਮਲਾ ਕੀਤਾ।

ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ ਪ੍ਰੋਫ਼ੈਸਰ ਸਾਹਿਬ ਸਿੰਘ ਜੀ, ਪੋਥੀ ਤੀਜੀ ਪੰਨਾ ੩੭੭

ਜਦੋਂ ਮੁਗ਼ਲਾਂ ਤੇ ਪਠਾਣਾਂ ਦੀ ਲੜਾਈ ਹੋਈ, ਲੜਾਈ ਦੇ ਮੈਦਾਨ ਵਿਚ (ਦੋਹਾਂ ਧਿਰਾਂ ਨੇ) ਤਲਵਾਰ ਚਲਾਈ । ਉਹਨਾਂ ਮੁਗ਼ਲਾਂ ਨੇ ਬੰਦੂਕਾਂ ਦੇ ਨਿਸ਼ਾਨੇ ਬੰਨ੍ਹ ਬੰਨ੍ਹ ਕੇ ਗੋਲੀਆਂ ਚਲਾਈਆਂ, ਪਰ ਪਠਾਣਾਂ ਦੇ ਹੱਥ ਵਿਚ ਹੀ ਚਿੜ ਚਿੜ ਕਰ ਗਈਆਂ ।

ਪ੍ਰੋ. ਸਾਹਿਬ ਸਿੰਘ ਜੀ ਨੇ 'ਹਸਤਿ' ਦਾ ਅਰਥ 'ਹੱਥ ਵਿਚ ਹੀ ਚਿੜ ਚਿੜ ਕਰ ਗਈਆਂ' ਕਰਦੇ ਹਨ। ਗੁਰਬਾਣੀ ਵਿਚ 'ਹਸਤਿ' ਸ਼ਬਦ 'ਹੱਥ' ਦੇ ਅਰਥ ਵਿਚ ਨਹੀਂ ਆਉਂਦਾ ਤੇ ਜੋ ਬੰਦੂਕ ਹੈ ਉਹ ਇਕ ਹੱਥ ਨਾਲ ਨਹੀਂ ਚਲਾਈ ਜਾ ਸਕਦੀ ਦੋ ਹੱਥਾਂ ਨਾਲ ਚਲਦੀ ਹੈ। ਪ੍ਰੋ. ਸਾਹਿਬ ਸਿੰਘ ਹੋਰਾਂ ਦੇ ਅਰਥ ਕਰਨ ਮੁਤਾਬਿਕ ਇਸ ਦਾ ਅਰਥ ਦਰੁੱਸਤ ਨਹੀਂ ਹੈ। ਗਿਆਨੀ ਹਰਿਬੰਸ ਸਿੰਘ ਜੀ ਨੇ 'ਹਸਤਿ' ਸ਼ਬਦ ਦਾ ਅਰਥ ਹਾਥੀ ਹੀ ਕੀਤਾ ਹੈ ਪਰ ਉਨ੍ਹਾਂ ਨੇ ਪ੍ਰੋ. ਜੀ ਦੇ ਕੀਤੇ ਹੋਏ ਅਰਥ 'ਤੇ ਕੋਈ ਟਿੱਪਣੀ ਨਹੀਂ ਕੀਤੀ। ਜਾਪਦਾ ਹੈ ਉਨ੍ਹਾਂ ਦੇ ਅੱਖੋਂ ਉਹਲੇ ਰਹਿ ਗਿਆ ਹੈ। ਨਵੰਬਰ ਮਹੀਨੇ ਵਿਚ ਧਰਮ ਪ੍ਰਚਾਰ ਕਮੇਟੀ ਵੱਲੋਂ 'ਸਿੱਖ ਸ੍ਰੋਤ ਇਤਿਹਾਸਿਕ ਗ੍ਰੰਥ ਸੰਪਾਦਨਾ ਪ੍ਰੋਜੈਕਟ' ਦੇ ਲੈਕਚਰ-ਲੜੀ ਸਮਾਗਮ ਵਿਚ ਮੈਂ ਡਾ. ਕਿਰਪਾਲ ਸਿੰਘ ਜੀ ਅਤੇ ਡਾ. ਰਤਨ ਸਿੰਘ ਜੀ ਜੱਗੀ ਨੂੰ ਪੁੱਛਿਆ ਸੀ ਕਿ ਆਪ ਸਿੱਖ ਇਤਿਹਾਸ ਦੇ ਪ੍ਰਾਚੀਨ ਸ੍ਰੋਤਾਂ ਨੂੰ ਦੀਰਘ ਦ੍ਰਿਸ਼ਟੀ ਨਾਲ ਵੇਖਦੇ ਹੋ। ਮੁਗਲਾਂ ਅਤੇ ਪਠਾਣਾਂ ਦੇ ਜੰਗ ਹੁੰਦੇ ਰਹੇ ਹਨ ਕੀ ਉਹਨਾਂ ਵਿਚ ਜੋ ਪਠਾਣ ਸਨ ਉਹ ਜੰਗ ਵਿਚ ਹਾਥੀਆਂ ਦੀ ਵਰਤੋਂ ਕਰਦੇ ਸਨ।

ਉਨ੍ਹਾਂ ਦੋਹਾਂ ਵਿਦਵਾਨ ਸੱਜਣਾਂ ਨੇ ਵੀ ਪ੍ਰੋ. ਸਾਹਿਬ ਸਿੰਘ ਜੀ ਦੇ ਕੀਤੇ ਅਰਥ ਨੂੰ ਨਕਾਰਿਆ।

ਦੋ ਸ਼ਬਦ ਹੇਠ ਅੰਕਿਤ ਹਨ ਜਿਸ ਵਿਚ 'ਹਸਤ' ਸ਼ਬਦ ਹਾਥੀ ਦੇ ਰੂਪ ਵਿਚ ਆਇਆ ਹੈ ਜਦ ਕਿ ਹਸਤ 'ਤ' ਮੁਕਤਾ ਹੈ।

*– ਪੁਤ੍ਰ ਕਲਤ੍ਰ ਨ ਸੰਗਿ ਸੋਭਾ ਹਸਤ ਘੋਰਿ ਵਿਕਾਰੀ॥* *(ਪੰਨਾ ੫੪੭)*

*– ਕੀਟ ਹਸਤ ਪੂਰਨ ਸਭ ਸੰਗਾ॥੧॥ ਰਹਾਉ॥* *(ਪੰਨਾ ੧੩੦੫)*

ਇਸ ਦੀ ਵਿਸ਼ੇਸ਼ ਵਿਚਾਰ ਫਿਰ ਕਰਾਂਗੇ :

*ਪ੍ਰੇਮ ਭਗਤਿ ਉਧਰਹਿ ਸੇ ਨਾਨਕ ਕਰਿ ਕਿਰਪਾ ਸੰਤੁ ਆਪਿ ਕਰਿਓ ਹੈ॥*

*(ਪੰਨਾ ੧੩੯੮)*

ਉਪਰੋਕਤ ਪੰਕਤੀ ਦੇ ਵੱਖ-ਵੱਖ ਵਿਦਵਾਨਾਂ ਨੇ ਵੱਖ-ਵੱਖ ਅਰਥ ਇਸ ਪ੍ਰਕਾਰ ਕੀਤੇ ਹਨ:

ਫਰੀਦਕੋਟ ਸਟੀਕ ਭਾਗ ਚੌਥਾ ਪੰਨਾ ੨੯੩੨

ਸ੍ਰੀ ਗੁਰੂ ਜੀ ਕਹਿਤੇ ਹੈਂ ਜਿਨੋਂ ਕੋ ਸੰਤੋਂ ਨੇ ਕ੍ਰਿਪਾ ਕਰਕੇ ਅਪਨਾ ਰੂਪ ਕਰ ਲੀਆ ਹੈ ਸੋ ਜਨ ਪ੍ਰੇਮਾ ਭਗਤੀ ਕਰਕੇ ਇਸ (ਗਰਤਿ) ਟੋਏ ਵਿਚੋਂ ਨਿਕਸਤੇ ਹੈਂ॥ ਭਾਵ ਜਨਮ ਮਰਨ ਸੇ ਰਹਿਤ ਹੋਤੇ ਹੈਂ॥

ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸੰਪ੍ਰਦਾਈ ਟੀਕਾ ਸ੍ਰੀ ਅਮੀਰ ਭੰਡਾਰ, ਸੰਤ ਕਿਰਪਾਲ ਸਿੰਘ, ਸੈਂਚੀ ਦਸਵੀਂ, ਪੰਨਾ ੪੪੭

ਸਤਿਗੁਰ ਦੇਵ ਜੀ ਕਥਨ ਕਰਦੇ ਹਨ- ਜੋ ਸੰਤ ਪ੍ਰੇਮਾ ਭਗਤੀ ਕਰਦੇ ਹਨ, ਉਹੀ ਸੰਸਾਰ-ਸਾਗਰ ਤੋਂ ਉਧਰਹਿ =ਤਰਿ ਗਏ ਹਨ, ਉਹਨਾਂ ਸੰਤਾਂ ਨੂੰ ਪ੍ਰਭੂ ਨੇ ਕਿਰਪਾ ਕਰ ਕੇ ਆਪ ਕਰਿਓ ਹੈ= ਆਪਣਾ ਰੂਪ ਹੀ ਕਰ ਲਿਆ ਹੈ॥

ਭਗਤ ਬਾਣੀ ਮਰਮ ਬੋਧਨੀ ਟੀਕੇ ਸਹਿਤ, ਸ੍ਰੀ ਮਾਨ ਸੰਤ ਸੰਪੂਰਨ ਸਿੰਘ ਜੀ ਪੰਨਾ ੫੬੧

(ਗੁਰੂ ਸਾਹਿਬ ਆਖਦੇ ਹਨ ਸ੍ਰੀ) ਨਾਨਕ (ਦੇਵ) ਸੇ (ਓਹੋ ਬੰਦੇ ਹੀ) ਪ੍ਰੇਮਾ ਭਗਤੀ ਕਰਦੇ ਕਰਦੇ ਉਧਾਰ (ਨਿਸਤਾਰਾ) ਪਾ ਜਾਂਦੇ ਹਨ ਜਿਨ੍ਹਾਂ ਨੂੰ ਆਪਣੀ ਕ੍ਰਿਪਾ ਕਰਕੇ ਸੰਤ (ਆਪਣੇ ਚਰਣਾਂ ਵਿਚ ਵਿਸ੍ਰਾਮ ਪਾ ਲੈਣ ਵਾਲਾ ਬੰਦਾ) ਬਣਾ ਲੈਂਦਾ ਹੈ।

ਪੰਡਤ ਨਰਾਇਣ ਸਿੰਘ ਜੀ ਮੁਜੰਗ, ਭਗਤ ਬਾਣੀ-ਸਟੀਕ, ਪੰਨਾ ੪੩੭

ਸਤਿਗੁਰੂ ਜੀ (ਕਹਿੰਦੇ ਹਨ) ਉਹ (ਪੁਰਸ਼) ਪ੍ਰੇਮਾ ਭਗਤੀ (ਕਰਕੇ ਸੰਸਾਰ ਸਮੁੰਦਰ ਤੋਂ) ਉਧਰੇ ਹਨ, (ਜਿਨ੍ਹਾਂ) ਨੂੰ (ਸੰਤ) ਗੁਰੂ ਨੇ ਕ੍ਰਿਪਾ ਕਰਕੇ ਆਪਣਾ ਕਰ ਲਿਆ ਹੈ॥੮॥

ਸ੍ਰੀ ਗੁਰੂ ਗ੍ਰੰਥ ਸਾਹਿਬ, ਮੂਲ ਪਾਠ ਅਤੇ ਹਿੰਦੀ ਅਨੁਵਾਦ, ਚੌਥੀ ਸੈਂਚੀ, ਡਾ. ਜੋਧ ਸਿੰਘ, ਪੰਨਾ ੧੩੯੮

ਹੇ ਨਾਨਕ, ਉਸ ਪ੍ਰਭੂ ਕੀ ਪ੍ਰੇਮਾ ਭਕਤੀ ਸੇ ਹੀ ਉਧਾਰ ਹੋਤਾ ਹੈ ਔਰ ਉਸ ਭਕਤੀ ਕੇ ਲੀਏ ਵਹ ਸੰਤ ਪ੍ਰਭੂ ਸਵੰਮ ਹੀ ਕਿਰਪਾ ਕਰਤਾ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਸਟੀਕ ਸ਼੍ਰੀਮਾਨ ਗਿਆਨੀ ਬਿਸ਼ਨ ਸਿੰਘ ਜੀ ਖਾਲਸਾ ਕਾਲਜ, ਸ੍ਰੀ ਅੰਮ੍ਰਿਤਸਰ ਵਾਲੇ ਸੈਂਚੀ ੮, ਪੰਨਾ ੧੩੮੯

ਗੁਰੂ ਜੀ ਆਖਦੇ ਹਨ ਜਿਨਾਂ ਨੂੰ ਸੰਤਾਂ ਨੇ ਕਿਰਪਾ ਕਰਕੇ ਆਪਣਾ ਰੂਪ ਕਰ ਲਿਆ ਹੈ ਓਹ ਆਪਦੀ ਪ੍ਰੇਮਾ ਭਗਤੀ ਕਰਕੇ ਬਚ ਗਏ ਹਨ।

ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ ਪ੍ਰੋਫ਼ੈਸਰ ਸਾਹਿਬ ਸਿੰਘ ਜੀ, ਪੋਥੀ ਦਸਵੀਂ ਪੰਨਾ ੪੪੯

ਹੇ ਨਾਨਕ! ਉਹ ਮਨੁੱਖ ਪ੍ਰੇਮ-ਭਗਤੀ ਦੀ ਬਰਕਤਿ ਨਾਲ ਪਾਰ ਲੰਘ ਗਏ ਹਨ, ਜਿਨ੍ਹਾਂ ਨੂੰ (ਹਰੀ ਨੇ) ਮਿਹਰ ਕਰ ਕੇ ਆਪ ਸੰਤ ਬਣਾ ਲਿਆ ਹੈ।੮।

ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦਰਸ਼ਨ ਨਿਰਣੈ ਸਟੀਕ ਤੁਲਨਾਤਮਿਕ ਅਧਿਐਨ, ਟੀਕਾਕਾਰ ਗਿ. ਹਰਿਬੰਸ ਸਿੰਘ, ਪੰਨਾ ੧੩੮੯ ਭਾਗ ੧੪

ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਉਹ (ਮਨੁੱਖ ਜਿਨ੍ਹਾਂ ਨੂੰ ਵਾਹਿਗੁਰੂ ਨੇ) ਕਿਰਪਾ ਕਰਕੇ ਆਪ ਸੰਤ ਬਣਾ ਦਿਤਾ ਹੈ ਓਹ ਪ੍ਰੇਮਾ-ਭਗਤੀ ਕਰਕੇ (ਸੰਸਾਰ ਸਾਗਰ ਤੋਂ) ਪਾਰ ਹੋ ਗਏ ਹਨ।

ਡਾ. ਰਤਨ ਸਿੰਘ ਜੱਗੀ, ਅਰਥ ਬੋਧ ਸ੍ਰੀ ਗੁਰੂ ਗ੍ਰੰਥ ਸਾਹਿਬ, ਭਾਗ ਪੰਜਵਾਂ, ਪੰਨਾ ੧੬੭੧

ਨਾਨਕ (ਦਾ ਕਥਨ ਹੈ ਕਿ) ਪ੍ਰੇਮ ਭਗਤੀ ਦੁਆਰਾ ਉਹ ਉਧਰਦੇ ਹਨ, (ਜਿਨ੍ਹਾਂ ਉੱਤੇ) ਕ੍ਰਿਪਾ ਕਰਕੇ (ਪ੍ਰਭੂ ਨੇ) ਆਪ ਸੰਤ, ਬਣਾ ਦਿੱਤਾ ਹੈ।

ਸਿਧਾਂਤਕ ਸਟੀਕ ਗਿ: ਮਨੀ ਸਿੰਘ ਜੀ ਪੋਥੀ ਅਠਵੀਂ, ਪੰਨਾ ੬੩੦

ਪ੍ਰ:- ਸ੍ਰੀ ਜੀਓ! ਦੱਸੋ ਇਨ੍ਹਾਂ ਦੁੱਖਾਂ ਤੋਂ ਕਿਵੇਂ ਬਚਾਅ ਭੀ ਹੋ ਸਕਦਾ ਹੈ?

ਉੱਤਰ : ਕਥਨ ਕਰਦੇ ਹਨ (ਗੁਰੂ) ਨਾਨਕ ਦੇਵ ਜੀ ਕਿ ਹੇ ਭਾਈ! ਉਹ ਮਨੁੱਖ ਪ੍ਰੇਮ ਭਗਤੀ ਦੀ ਬਰਕਤ ਨਾਲ ਪਾਰ ਲੰਘ ਗਏ ਹਨ, ਜਿਨ੍ਹਾਂ ਨੂੰ (ਹਰੀ ਨੇ) ਮਿਹਰ ਕਰ ਕੇ ਆਪ ਹੀ ਸੰਤ ਬਣਾ ਲਿਆ ਹੈ।

ਭੱਟਾਂ ਦੇ ਸਵਈਏ ਸਟੀਕ, ਭਾਈ ਜੋਗਿੰਦਰ ਸਿੰਘ ਤਲਵਾੜਾ, ਪੰਨਾ ੬੯

ਨਾਨਕ (ਮੋਹਰ ਛਾਪ) ਜਿਨ੍ਹਾਂ ਜੀਵਾਂ ਨੂੰ ਪ੍ਰੇਮਾ-ਭਗਤੀ ਦੇ ਤੁਫੈਲ ਸਤਿਗੁਰੂ ਨੇ ਆਪ (ਕਿਰਪਾ-ਦ੍ਰਿਸ਼ਟੀ) ਕਰ ਕੇ ਸੰਤ (ਸਤਿਵਾਦੀ) ਬਣਾ ਦਿੱਤਾ, ਉਹ (ਭਵ-ਸਾਗਰ ਤੋਂ) ਪਾਰ ਉਤਰ ਜਾਂਦੇ ਹਨ।

ਵਿਸ਼ੇਸ਼ ਨੋਟ : 'ਸੰਤੁ' ਸ਼ਬਦ ਇਕ ਵਚਨ ਪੁਲਿੰਗ ਨਾਉਂ ਹੈ। ਪ੍ਰੋ. ਸਾਹਿਬ ਸਿੰਘ ਜੀ, ਗਿਆਨੀ ਹਰਿਬੰਸ ਸਿੰਘ ਜੀ, ਡਾ. ਰਤਨ ਸਿੰਘ ਜੀ, ਜੱਗੀ, ਗਿ: ਮਨੀ ਸਿੰਘ ਜੀ ਅਤੇ ਭਾਈ ਜੋਗਿੰਦਰ ਸਿੰਘ ਜੀ ਤਲਵਾੜਾ ਨੇ ਅਰਥ ਗੁਰਮਤਿ ਨਿਯਮਾਵਲੀ

ਅਨੁਸਾਰ ਬਿਲਕੁਲ ਸਹੀ ਕੀਤੇ ਹਨ।

*ਭੋਜਨੁ ਭਾਉ ਭਰਮੁ ਭਉ ਭਾਗੈ ॥ ਪਾਹਰੂਅਰਾ ਛਬਿ ਚੋਰੁ ਨ ਲਾਗੈ॥ (ਪੰਨਾ ੩੫੫)*

ਫਰੀਦਕੋਟ ਸਟੀਕ ਭਾਗ ਦੂਜਾ ਪੰਨਾ ੭੭੪

(ਭਾਉ) ਗਯਾਨ ਕਾ ਭੋਜਨ ਕਰੁ ਜਿਸ ਕਰ ਭ੍ਰਮ ਔਰ ਭਯ ਭਾਗ ਜਾਇ ਅਰਥਾਤ ਦੂਰ ਜੋ ਜਾਇ ਗੁਰ ਸਬਦ ਕੋ (ਪਾਹਰੂਅ) ਪਹਰੇ ਵਾਲੇ (ਰਾਛਬਿ) ਰਖਯਕ ਕਰ ਵਾ (ਪਾਹਰੂਅਰਾ) ਪਹਰੇ ਵਾਲਾ ਜੋ ਗੁਰ ਸਬਦ ਹੋਵੈ ਤਉ (ਛਬਿ) ਰਾਤ ਮੈਂ ਭਾਵ ਅਵਸਥਾ ਮੈਂ ਕਾਮਾਦਿਕ ਚੋਰੋਂ ਕਾ ਸਮਦਾਉ ਨ ਲਗੈ।

ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸੰਪ੍ਰਦਾਈ ਟੀਕਾ ਸ੍ਰੀ ਅਮੀਰ ਭੰਡਾਰ, ਸੰਤ ਕਿਰਪਾਲ ਸਿੰਘ, ਸੈਂਚੀ ਚੌਥੀ, ਪੰਨਾ ੫੨

ਭਾਉ=ਗਿਆਨ ਰੂਪੀ ਭੋਜਨ ਨੂੰ ਛਕੇ ਤਾਂ ਭਰਮ ਤੇ ਜਮਾਂ ਦਾ ਡਰ ਜਾਂਦਾ ਹੈ। ਗੁਰੂ ਸਾਹਿਬ ਜੀ ਰੂਪੀ ਪਹਰੇਦਾਰ ਜਿਸ ਦੀ ਰਾਛਬਿ=ਰਖਿਆ ਕਰਨ ਵਾਲੇ ਹੋਏ ਹਨ, ਤਿਸਨੂੰ ਫਿਰ ਕਾਮ ਆਦਿਕਾਂ ਰੂਪੀ ਚੋਰ ਨਹੀਂ ਲਗਦੇ।

ਅਥਵਾ:- ਜਿਸ ਦੇ ਪਾਹਰੂਅਰਾ=ਪਹਿਰੇਦਾਰ ਗੁਰੂ ਸਾਹਿਬ ਜੀ ਹਨ, ਤਿਸ ਦੀ ਛਬਿ=ਸ਼ੋਭਾ ਨੂੰ ਚੋਰ ਨਹੀਂ ਲਗਦੇ। ਜਿਵੇਂ:-ਭਾਈ ਜੋਗਾ ਸਿੰਘ ਜੀ ਦੇ ਪਹਿਰੇਦਾਰ ਗੁਰੂ ਗੋਬਿੰਦ ਸਿੰਘ ਜੀ ਹੋਏ ਤਾਂ ਉਸ ਦੀ ਸ਼ੋਭਾ ਨੂੰ ਚੋਰ ਨਾ ਲਗੇ, ਅਰਥਾਤ ਉਸ ਦੀ ਸ਼ੋਭਾ ਜਿਉਂ ਦੀ ਤਿਉਂ ਬਣੀ ਰਹੀ।

ਪਾਠ ਸੰਪ੍ਰਦਾਈ 'ਰਾਛਬਿ' ਹੈ।

ਸ਼ਬਦਾਰਥ ਸ਼੍ਰੋਮਣੀ ਕਮੇਟੀ, ਭਾਗ ਦੂਜਾ ਪੰਨਾ ੩੫੫

ਪਾਹਰੂਅਰਾ - ਪਹਿਰੇਦਾਰ।

ਛਬਿ - ਚਮਕ, ਰੋਹਬ, ਦਬਦਬਾ। ਹਰੀ ਰਾਖੇ ਦੇ ਜ਼ਬ੍ਹੇ ਨਾਲ ਚੋਰ ਕਾਮਦਿਕ ਨਹੀਂ ਲੱਗਦਾ।

ਸ੍ਰੀ ਗੁਰੂ ਗ੍ਰੰਥ ਸਾਹਿਬ, ਮੂਲ ਪਾਠ ਅਤੇ ਹਿੰਦੀ ਅਨੁਵਾਦ, ਦੂਜੀ ਸੈਂਚੀ, ਡਾ. ਜੋਧ ਸਿੰਘ, ਪੰਨਾ ੩੫੫

ਪ੍ਰੇਮ ਰੂਪੀ ਭੋਜਨ ਕਰਨੇ ਸੇ ਭ੍ਰਮ ਔਰ ਭੈ ਭਾਗ ਜਾਤੇ ਹੈਂ ਔਰ ਯਦੀ ਪਹਰੇ ਦੇਨੇ ਵਾਲਾ ਦਮਦਾਰ ਹੋ ਤੋ ਚੋਰ ਚੋਰੀ ਨਹੀਂ ਕਰ ਸਕਤੇ।

ਡਾ. ਰਤਨ ਸਿੰਘ ਜੱਗੀ, ਅਰਥ ਬੋਧ ਸ੍ਰੀ ਗੁਰੂ ਗ੍ਰੰਥ ਸਾਹਿਬ, ਭਾਗ ਦੂਜਾ, ਪੰਨਾ ੪੬੪

(ਹਰਿ ਦੇ) ਪ੍ਰੇਮ ਨੂੰ ਭੋਜਨ ਬਣਾਉਣ ਦੇ ਨਾਲ (ਮਨ ਦਾ) ਡਰ ਅਤੇ ਭਰਮ ਦੂਰ ਹੁੰਦਾ ਹੈ। (ਪ੍ਰਮਾਤਮਾ ਰੂਪ) ਪਹਿਰੇਦਾਰ ਦੇ ਪ੍ਰਤਾਪ (ਛਬਿ) ਕਾਰਣ ਚੋਰ ਨੇੜੇ ਨਹੀਂ ਆਉਂਦਾ।

ਸ੍ਰੀ ਗੁਰੂ ਗ੍ਰੰਥ ਸਾਹਿਬ ਸਟੀਕ ਸ਼੍ਰੀਮਾਨ ਗਿਆਨੀ ਬਿਸ਼ਨ ਸਿੰਘ ਜੀ ਖਾਲਸਾ

ਕਾਲਜ ਸ੍ਰੀ ਅੰਮ੍ਰਿਤਸਰ ਵਾਲੇ ਸੈਂਚੀ ੩, ਪੰਨਾ ੧੦੦੧

ਪ੍ਰੇਮ ਦਾ ਅੰਨ ਖਾਹ ਜਿਸ ਕਰਕੇ ਤੇਰਾ ਭਰਮ ਅਤੇ ਡਰ ਦੌੜ ਜਾਵੇ। ਗੁਰੂ ਜੀ ਦੇ ਸ਼ਬਦ ਨੂੰ ਪਾਹਰੂਅਰਾ-ਪਹਿਰੇ ਵਾਲਾ ਛਬਿ=ਹੋਸ਼ਿਆਰ ਬਣਾ ਫੇਰ ਕਾਮਾਦਿ ਚੋਰਾਂ ਦਾ ਇਕੱਠ ਆ ਕੇ ਦੁਖ ਦੇਣ ਨਹੀਂ ਲਗਦਾ।

ਸੰਥਜਾ ਸ੍ਰੀ ਗੁਰੂ ਗ੍ਰੰਥ ਸਾਹਿਬ, ਭਾਈ ਵੀਰ ਸਿੰਘ, ਪੋਥੀ ਪੰਜਵੀਂ, ਪੰਨਾ ੨੨੪੩

(ਮੂਰਤੀ ਦੇ ਭੋਗ ਦਾ) ਭੋਜਨ ਸ਼ਰਧਾ ਹੈ (ਜਿਸ ਨਾਲ ਤੇਰਾ) ਭਰਮ ਤੇ ਭਉ ਦੂਰ ਹੋਵੇਗਾ, 'ਛਬੀ' ਨੂੰ ਪਹਿਰੇਦਾਰ ਬਣਾ (ਜੋ ਕਾਮਾਦਿਕ) ਚੋਰ ਨਾ ਲੱਗੇ।

ਨਿਰੁਕ੍ਤ

ਪਾਹਰੂਅਰਾ - ਪਹਿਰੇਦਾਰ

ਛਬਿ-ਸੁੰਦਰਤਾ। ਉਹ ਸੁੰਦਰਤਾ ਦਾ ਅਨੁਭਵ ਜੋ ਨਾਮ ਪ੍ਰੇਮੀ ਦੇ ਅੰਦਰ ਉਦੇ ਹੁੰਦਾ ਹੈ ਤੇ ਬਾਹਰ ਮੁਖ ਬਿਰਤੀ ਕੀਤਿਆਂ ਘਟਦਾ ਹੈ। ਇਸ ਦੇ ਘਟਣ ਦੀ ਤੇ ਹਟਣ ਦੀ ਪੀੜਾ ਪਹਿਰੇਦਾਰ ਬਣ ਜਾਂਦੀ ਹੈ ਤੇ ਮਾੜੇ ਕਰਮ ਤੇ ਬਾਹਰ ਮੁਖ ਹੋਣੋ ਵਰਜ ਦੀ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ ਪ੍ਰੋਫੈਸਰ ਸਾਹਿਬ ਸਿੰਘ ਜੀ, ਪੋਥੀ ਤੀਜੀ ਪੰਨਾ ੪੫

(ਹੇ ਪਾਂਡੇ! ਪ੍ਰਭੂ-ਚਰਨਾਂ ਨਾਲ) ਪ੍ਰੀਤ (ਜੋੜ, ਇਹ) ਹੈ (ਮੂਰਤੀ ਨੂੰ) ਭੋਗ, (ਇਸ ਦੀ ਬਰਕਤਿ ਨਾਲ) ਮਨ ਦੀ ਭਟਕਣਾ ਦੂਰ ਹੋ ਜਾਂਦੀ ਹੈ, ਡਰ ਲਹਿ ਜਾਂਦਾ ਹੈ । ਪ੍ਰਭੂ-ਰਾਖੇ ਦਾ ਤੇਜ (ਆਪਣੇ ਅੰਦਰ ਪ੍ਰਕਾਸ਼ ਕਰ) ਕੋਈ ਕਾਮਾਦਿਕ ਚੋਰ ਨੇੜੇ ਨਹੀਂ ਢੁਕਦਾ ।

ਪਾਹਰੂਅਰਾ—ਰਾਖਾ । ਛਬਿ—ਜਬ੍ਹਾ, ਤੇਜ ।

ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦਰਸ਼ਨ ਨਿਰਣੈ ਸਟੀਕ ਤੁਲਨਾਤਮਿਕ ਅਧਿਐਨ, ਟੀਕਾਕਾਰ ਗਿ. ਹਰਿਬੰਸ ਸਿੰਘ, ਭਾਗ ਪੰਜਵਾਂ, ਪੰਨਾ ੯੬

(ਹੇ ਪਾਂਡੇ! ਜਿਹੜਾ ਮਨੁੱਖ ਹਰੀ) ਪ੍ਰੇਮ ਨੂੰ (ਆਪਣਾ) ਭੋਜਨ (ਬਣਾਉਂਦਾ ਹੈ, ਭੋਜਨ ਨਾਲ ਉਸ ਦੇ) ਮਨ ਦੀ ਭਟਕਣਾ ਅਤੇ ਡਰ ਦੂਰ ਹੁੰਦਾ ਹੈ। (ਹੇ ਪਾਂਡੇ! ਤੂੰ ਉਸ ਪ੍ਰਭੂ ਨੂੰ ਰਾਖਾ ਬਣਾ (ਫਿਰ ਉਸ ਦੇ ਪ੍ਰਤਾਪ ਨਾਲ (ਤੇਰੇ ਨੇੜੇ ਕੋਈ) ਚੋਰ ਨਹੀਂ ਆਵੇਗਾ।

ਗੁਰਸ਼ਬਦ ਰਤਨਾਕਰ ਮਹਾਨ ਕੋਸ਼, ਭਾਈ ਕਾਨ੍ਹ ਸਿੰਘ ਨਾਭਾ ਜਿਲਦ ਦੂਜੀ ਪੰਨਾ ੩੬੪

ਛਬਿ: ਸੰ. ਛਵਿ ਸੰਗਯਾ- ਸ਼ੋਭਾ, ਸੁੰਦਰਤਾ ੨. ਪ੍ਰਭਾ, ਚਮਕ, ੫. ਕ੍ਰਿ. ਵਿ. - ਸ਼ਬ (ਰਾਤ) ਨੂੰ, ਰਾਤ ਵੇਲੇ "ਪਾਹਰੂਅਰਾ ਛਬਿ ਚੋਰੁ ਨ ਲਾਗੈ" ਪਹਿਰਾ ਰੱਖਣ

ਵਾਲੇ ਨੂੰ ਰਾਤੀਂ ਚੋਰ ਨਹੀਂ ਲੱਗਦਾ।

ਪੰਡਤ ਹਜ਼ਾਰਾ ਸਿੰਘ ਕ੍ਰਿਤ ਸ੍ਰੀ ਗੁਰੂ ਗ੍ਰੰਥ ਕੋਸ਼, ਪੰਜਾਬੀ ਯੂਨੀ. ਪਟਿਆਲਾ ਜਿਲਦ ਪਹਿਲੀ ਪੰਨਾ ੨੯੦

ਛਬਿ: ਸੰਸਕ੍ਰਿਤ ਛਵਿ:। ਪ੍ਰਤਾਪ, ਤੇਜ, ਆਭਾ, ਸੁੰਦਰਤਾ, ਪ੍ਰਕਾਸ਼- ਪਾਹਰੂਅਰਾ ਛਬਿ ਚੋਰੁ ਨ ਲਾਗੈ। ਅਰਥਾਤ (ਜੇ) ਪ੍ਰਭੂ ਰੂਪ ਰਖਿਅਕ (ਤੇਰੇ ਅੰਗ ਸੰਗ) ਹੈ, ਤਾਂ (ਤੇਰੇ) ਪ੍ਰਤਾਪ (ਅਥਵਾ ਸਦਗੁਣਾਂ ਨੂੰ ਕਾਮਾਦਿ) ਚੋਰ ਨਹੀਂ ਲਗੇਗਾ।

(ਪੰਨਾ ੨੯੧)

ਰਾਛਬਿ (ਸੰ.। ਸੰਸਕ੍ਰਿਤ ਰਕਿਸ਼-ਵਰਗ=ਸਿਪਾਹੀ) ਰਾਖਾ, ਸਿਪਾਹੀ। ਯਥਾ- ਪਾਹਰੂਅ ਰਾਛਬਿ ਚੋਰੁ ਨ ਲਾਗੇ'। ਭਾਵ ਜਿਸਦਾ ਨਾਮ ਪਾਹਰੂ ਤੇ ਰਾਖਾ ਹੈ, ਉਸ ਨੂੰ ਕਾਮਾਦਿ ਚੋਰ ਨਹੀਂ ਲਗਦੇ। ਅਥਵਾ ੨. ਕਈ ਸੱਜਣ (ਪਾਹਰੂਅਰਾ ਛਬਿ ਚੋਰੁ ਨ ਲਾਗੈ) ਪੜ੍ਹਦੇ ਹਨ ਉਸ ਦਾ ਅਰਥ ਇਹ ਕਿ (ਛਬਿ) ਦੈਵੀ ਸੰਪਦਾ ਰੂਪ ਦੌਲਤ ਨੂੰ ਚੋਰ ਨਹੀਂ ਲਗਦਾ ਅਥਵਾ ੩. ਪਾਹਰੂਅਰਾ (=ਰਾਖਾ)+(ਛਬ ਫਾਰਸੀ ਸ਼ਬ)=ਰਾਤ। ਤੁਕ ਦਾ ਅਰਥ-ਰਾਤ ਨੂੰ ਪਾਹਰੂ ਖੜਾ ਹੋਵੇ ਤਾਂ ਚੋਰ ਨਹੀਂ ਲਗਦਾ।

ਪ੍ਰਿਯਾ ਸ੍ਰੀ ਗੁਰੂ ਗ੍ਰੰਥ ਸਾਹਿਬ ਆਦਿ ਜੀ ਦੇ ਕ੍ਰਿਤ ਭਾਈ ਸ਼ਾਮ ਸਿੰਘ ਜੀ, ਪੰਨਾ ੨੧੧

ਭਾਓ ਰੂਪ ਭੋਜਨ ਕਰੁ ਤਬ ਭ੍ਰਮ ਭੌ ਭਾਗ ਜਾਇਗਾ ਤੇਰਾ॥ ਪਹਰੂਅਰਾਛਬਿ ਚੋਰੁ ਨ ਲਾਗੈ ਰਾਛਬ ਰਾਖਾ ਨਾਮ ਰੂਪੀ ਪਾਹਰੂ ਰਾਖਾ ਭਯਾ ਜਬ ਤਬ ਕਾਮਾਦਿ ਚੋਰ ਨਹੀ ਲਗਤੇ ਸੁਭ ਗੁਣ ਧਨ ਨੂ ਵਾ ਪਾਹਰੂਆ ਛਬ ਪਾਠ ਹੋਇ ਤੌਂ ਨਾਮ ਪਹਰੇ ਕੇ ਹੋਣੇ ਕਰਕੇ ਸ਼ੁਭ ਗੁਣੋ ਕੀ ਜੋ ਛਬ ਬਣ ਰਹੀ ਹੈ ਤਿਸ ਕੌ ਚੋਰ ਨਹੀ ਲਗਤਾ॥

ਡਾ. ਮਨਮੋਹਨ ਸਿੰਘ ਇੰਗਲਿਸ਼ ਟਰਾਂਸਲੇਸ਼ਨ ਵਾਲੀਅਮ ੩, ਪੰਨਾ ੧੧੯੩

ਪ੍ਰਭੂ ਦੀ ਪ੍ਰੀਤ ਦੀ ਖੁਰਾਕ ਨਾਲ ਵਹਿਮ ਤੇ ਡਰ ਦੌੜ ਜਾਂਦੇ ਹਨ। ਜੇਕਰ ਰੋਹਬ ਦਾਬ ਵਾਲਾ ਸੰਤਰੀ ਪਹਿਰੇ ਤੇ ਹੋਵੇ ਤਾਂ ਚੋਰ ਰਾਤ ਨੂੰ ਸੰਨ੍ਹ ਨਹੀਂ ਲਾਉਂਦਾ।

ਗੁਰਬਾਣੀ ਪਾਠ ਦਰਪਣ, ਦਾਸਨ ਦਾਸ ਗਿਆਨੀ ਹਰਨਾਮ ਸਿੰਘ ਖਾਲਸਾ, ਪੰਨਾ ੩੨੦

ਪਾਹਰੂਅ - ਪਹਿਰੇਦਾਰ। ਰਾਛਬਿ - ਰਾਖਾ ੨. ਪਾਹਰੂਅਰਾ ਛਬਿ -ਸ਼ੁਭ।

ਪੰਡਤ ਤਾਰਾ ਸਿੰਘ ਨਰੋਤਮ ਕ੍ਰਿਤ, ਜਿਲਦ ਪਹਿਲੀ ਪੰਨਾ ੨੧੩

ਛਬਿ ਸੰ. ਸੋਭਾ ; ਕ੍ਰਾਂਤਿ।

(ਜਿਲਦ ਦੂਜੀ ਪੰਨਾ ੨੩੯)

ਰਾਛਬਿ ਗੁ. ਰੱਛਕ ਹੋਵੇ, ਯਥਾ - ਪਾਹਰੂਅ ਰਾਛਬਿ ਚੋਰੁ ਨ ਲਾਗੈ॥

ਕੋਸ਼ਕਾਰਾਂ, ਟੀਕਾਕਾਰਾਂ ਅਤੇ ਵਿਦਵਾਨਾਂ ਨੇ ਇਸ ਤੁਕ ਦੇ ਦੋ ਪਾਠ ਬਣਾ ਕੇ 'ਪਾਹਰੂਅਰਾ ਛਬਿ' ਅਤੇ 'ਪਾਹਰੂਅ ਰਾਛਬਿ' ਕਰਕੇ ਕੀਤੇ ਹਨ। ਪੰਡਤ ਹਜ਼ਾਰਾ

ਸਿੰਘ ਜੀ ਨੇ ਪਹਿਲਾ ਅਰਥ ਨੇੜੇ ਰਹਿ ਕੇ ਕੀਤਾ ਹੈ ਪਰ ਦੂਸਰਾ ਅਰਥ ਕਰਦੇ ਹੋਏ ਪਾਠਕਾਂ ਨੂੰ ਦੁਚਿੱਤੀ ਵਿਚ ਪਾਇਆ ਹੈ। ਭਾਈ ਕਾਨ੍ਹ ਸਿੰਘ ਨਾਭਾ ਤੇ ਪੰਡਤ ਤਾਰਾ ਸਿੰਘ ਤੇ ਟੀਕਾ ਫਰੀਦਕੋਟ, ਅਮੀਰ ਭੰਡਾਰ, ਗੁਰਬਾਣੀ ਪਾਠ ਦਰਪਣ ਨੇ ਵੀ ਅਰਥ ਸਪਸ਼ਟ ਨਹੀਂ ਕੀਤੇ। ਪ੍ਰੋ. ਸਾਹਿਬ ਸਿੰਘ, ਗਿ. ਹਰਿਬੰਸ ਸਿੰਘ, ਡਾ. ਜੋਧ ਸਿੰਘ, ਡਾ. ਰਤਨ ਸਿੰਘ ਜੱਗੀ ਨੇ ਅਰਥ ਗੁਰਮਤਿ ਦੇ ਨੇੜੇ ਰਹਿ ਕੇ ਕੀਤੇ ਹਨ।

ਵਿਸ਼ੇਸ਼ ਨੋਟ: ਪਾਹਰੂਅਰਾ: ਇਕ ਵਚਨ ਪੁਲਿੰਗ ਨਾਉਂ ਅਤੇ ਛਬਿ ਉਸ ਦਾ ਵਿਸ਼ੇਸ਼ਣ ਹੈ। ਰੋਹਬਦਾਰ ਪਹਿਰੇਦਾਰ ਭਾਵ ਪ੍ਰਭਾਵਸ਼ਾਲੀ ਚਿਹਰੇ ਵਾਲਾ ਹੋਵੇ ਉਸ ਨੂੰ ਵੇਖ ਕੇ ਹੀ ਚੋਰਾਂ ਦਾ ਚੋਰੀ ਕਰਨ ਦਾ ਹੀਆ ਨਹੀਂ ਪੈਂਦਾ। 'ਪਾਹਰੂਆ ਛਬਿ' ਸਹੀ ਪਾਠ ਅਤੇ ਅਰਥ ਜਾਪਦਾ ਹੈ।

*ਸਭ ਤੇਰੀ ਕੁਦਰਤਿ ਤੂੰ ਕਾਦਿਰੁ ਕਰਤਾ ਪਾਕੀ ਨਾਈ ਪਾਕੁ॥ (ਪੰਨਾ ੪੬੪)*

ਟੀਕਾ ਫਰੀਦਕੋਟ ਭਾਗ ਦੂਜਾ ਪੰਨਾ ੯੮੩

ਹੇ ਕਰਤਾ ਪੁਰਖ ਸਭ ਕੇ ਰਚਨੇ ਵਾਲੇ ਸਭ ਤੇਰੀ ਮਾਇਆ ਹੈ ਤੂੰ ਆਪ ਪਵਿਤ੍ਰ ਹੈਂ ਔ ਤੇਰੀ (ਨਾਈ) ਵਡਿਆਈ ਭੀ (ਕਾਦਿਰੁ) ਪਵਿਤ੍ਰ ਹੈ।

ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸੰਪ੍ਰਦਾਈ ਟੀਕਾ ਸ੍ਰੀ ਅਮੀਰ ਭੰਡਾਰ, ਸੰਤ ਕਿਰਪਾਲ ਸਿੰਘ, ਸੈਂਚੀ ਚੌਥੀ, ਪੰਨਾ ੫੩੨

ਹੇ ਪ੍ਰਮਾਤਮਾ ! ਇਹ ਸਭ ਤੇਰੀ ਮਾਇਆ ਹੈ ਤੂੰ ਕਾਦਿਰੁ - ਸਮਰੱਥ ਕਰਤਾ ਹੈਂ। ਪੁਨਾ-ਆਪ ਦੀ ਨਾਈ=ਵਡਿਆਈ ਪਾਕੀ = ਪਵਿੱਤਰ ਹੈ ਅਤੇ ਆਪ ਵੀ ਪਾਕੁ=ਪਵਿੱਤਰ ਹੋ।

ਸੰਥਯਾ ਸ੍ਰੀ ਗੁਰੂ ਗ੍ਰੰਥ ਸਾਹਿਬ, ਭਾਈ ਵੀਰ ਸਿੰਘ, ਪੋਥੀ ਛੇਵੀਂ, ਪੰਨਾ ੨੯੫੧

ਸਾਰੀ ਤੇਰੀ ਕੁਦਰਤ ਹੈ, ਤੂੰ (ਇਸ ਦਾ) ਕਰਤਾ ਹੈਂ (ਤੂੰ ਹੀ ਇਸ ਦਾ) ਕਾਦਰ ਹੈਂ (ਫੇਰ ਤੇਰੀ) ਪਵਿਤ੍ਰ ਵਡਿਆਈ (ਇਹ ਹੈ ਕਿ ਤੂੰ ਇਸ ਕੁਦਰਤ ਦਾ ਕਾਦਰ ਕਰਤਾ ਹੁੰਦਿਆਂ ਹੋਇਆਂ ਇਸ ਸਾਰੀ ਕੁਦਰਤ ਤੋਂ ਅਤ੍ਰਿਕਤ ਹੈਂ।

ਪਦ ਅਰਥ: 'ਪਾਕ' ਪਦ ਫਾਰਸੀ ਦਾ ਹੈ, ਇਸ ਦੇ ਅਰਥ ਹਨ- ਪਵਿਤ੍ਰ ਤੇ ਮੁਬੱਰਾ। ਪਾਕੀ ਨਾਈ ਦਾ ਅਰਥ ਹੈ ਪਵਿਤ੍ਰ ਵਡਿਆਈ ਤੇ ਇੱਥੇ 'ਪਾਕ' ਦਾ ਅਰਥ ਹੈ 'ਮੁਬੱਰਾ'। ਮੁਬੱਰਾ ਦਾ ਭਾਵ ਹੈ: ਸਭ ਤਰ੍ਹਾਂ ਅਤ੍ਰਿਕਤ , ਲਿਪਾਇਮਾਨ ਨ ਹੋਣਾ।

ਸ੍ਰੀ ਗੁਰੂ ਗ੍ਰੰਥ ਸਾਹਿਬ ਕੋਸ਼, ਭਾਈ ਵੀਰ ਸਿੰਘ, ਪੰਨਾ ੩੯੧

ਪਾਕੀ ਨਾਈ {ਬਹੁ. ਬ੍ਰੀ:। ਫਾਰਸੀ , ਪਾਕ ਪਵਿਤ੍ਰ। ਨਾਈਦਨ (=ਫ਼ਖ਼ਰ ਕਰਨਾ) ਤੋਂ ਪੰਜਾਬੀ, ਨਾਈ} ੧. ਪਵਿਤ੍ਰ ਫ਼ਖ਼ਰ, ਪਵਿੱਤ੍ਰ ਵਡਿਆਈ, ਉਸਤਤਿ। ਯਥਾ - 'ਪਾਕੀ ਨਾਈ ਪਾਕ ਥਾਇ ਸਚਾ ਪਰਵਦਿਗਾਰੁ'(੫੩)।

*ਚਲਦਾ....* ■

# ਸੰਸਾਰ ਤੇ ਨਿਯਮ ਕਲਾ

-ਡਾ. ਇੰਦਰਜੀਤ ਸਿੰਘ ਗੋਗੋਆਣੀ*

*ਭੈ ਵਿਚਿ ਪਵਣੁ ਵਹੈ ਸਦਵਾਉ॥ ਭੈ ਵਿਚਿ ਚਲਹਿ ਲਖ ਦਰੀਆਉ॥*
*ਭੈ ਵਿਚਿ ਅਗਨਿ ਕਢੈ ਵੇਗਾਰਿ॥ ਭੈ ਵਿਚਿ ਧਰਤੀ ਦਬੀ ਭਾਰਿ॥ (ਪੰਨਾ ੪੬੪)*

ਮਾਨਵਤਾ ਲਈ ਚੰਗੀ ਜੀਵਨ-ਜਾਚ ਵਾਸਤੇ ਜੋ ਸੋਲ੍ਹਾਂ ਕਲਾਵਾਂ ਦਾ ਜ਼ਿਕਰ ਹੈ, ਉਨ੍ਹਾਂ ਵਿੱਚੋਂ ਗਿਆਰ੍ਹਵੀਂ ਕਲਾ 'ਨਿਯਮ ਕਲਾ' ਹੈ। ਮਹਾਨ ਕੋਸ਼ ਅਨੁਸਾਰ ਨਿਯਮ ਤੋਂ ਭਾਵ ਦਸਤੂਰ, ਕਾਇਦਾ, ਪ੍ਰਤਿਗਯਾ ਜਾਂ ਪ੍ਰਣ ਹੈ। ਸਿੱਖ ਧਰਮ ਵਿਚ ਨਿੱਤਨੇਮ ਵੀ ਇਕ ਨਿਯਮ ਹੈ ਤੇ ਨਿੱਤਨੇਮੀ ਨੂੰ ਇਸ ਕਲਾ (ਸ਼ਕਤੀ) ਦਾ ਅਹਿਸਾਸ ਹੁੰਦਾ ਹੈ। ਇਸੇ ਤਰ੍ਹਾਂ 'ਸਿੱਖ ਰਹਿਤ ਮਰਯਾਦਾ' ਵੀ ਸਮੁੱਚੀ ਕੌਮ ਦੀ ਇਕਸੁਰਤਾ ਤੇ ਇਕਸਾਰਤਾ ਲਈ ਦਸਤੂਰ ਜਾਂ ਨਿਯਮ ਹੀ ਹੈ ਕਿ ਗੁਰੂ ਦਾ ਸਿੱਖ ਇਨ੍ਹਾਂ ਨਿਯਮਾਂ ਦੇ ਅਨੁਸਾਰ ਜੀਵਨ ਬਤੀਤ ਕਰੇ ਤਾਂ ਇਸ ਦੇ ਮਨ ਵਿਚ ਪੰਥਕ ਹੋਣ ਦਾ ਸਵੈ-ਮਾਣ ਕਾਇਮ ਰਹੇਗਾ। ਦਰਅਸਲ ਨਿਯਮ, ਦਸਤੂਰ ਜਾਂ ਮਰਯਾਦਾ ਹੀ ਮਾਨਵੀ ਜੀਵਨ ਦੀ ਅਸਲ ਸ਼ਕਤੀ ਹੈ। ਹਰੇਕ ਸਫਲ ਮਨੁੱਖ ਦੀ ਜੀਵਨੀ ਦਾ ਮੂਲ ਤੱਤ ਉਸ ਦੀ ਨਿਯਮਬੱਧ ਜੀਵਨ-ਜਾਚ ਹੁੰਦੀ ਹੈ।

ਨਿਯਮ ਕਲਾ ਦਾ ਹੋਰ ਖੁਲਾਸਾ ਕਰੀਏ ਤਾਂ ਪਾਠਸ਼ਾਲਾ ਤੋਂ ਲੈ ਕੇ ਰੇਲ ਗੱਡੀਆਂ ਤਕ ਇਕ ਨਿਯਮਤ ਸਮਾਂ-ਸਾਰਣੀ ਦੇ ਤਹਿਤ ਚੱਲਦੀਆਂ ਹਨ ਤੇ ਜੇਕਰ ਕੋਈ ਨਿਯਮ ਨਾ ਹੋਵੇ ਤਾਂ ਆਪਸ ਵਿਚ ਟਕਰਾ ਕੇ ਰਹਿ ਜਾਣਗੀਆਂ। ਘਰ ਵਿਚ ਬਲਦੀ ਅੱਗ ਨਿਯਮ ਦੇ ਅਨੁਸਾਰ ਹੈ, ਥੋੜੀ ਜਿਹੀ ਗਲਤੀ ਹੱਸਦੇ-ਵੱਸਦੇ ਘਰ ਨੂੰ ਰਾਖ ਕਰ ਸਕਦੀ ਹੈ। ਨਦੀਆਂ, ਨਾਲਿਆਂ 'ਚ ਵਗਦਾ ਪਾਣੀ ਆਪਣੇ ਕਿਨਾਰਿਆਂ ਦੇ ਨਿਯਮ ਨੂੰ ਤੋੜ ਬੈਠੇ ਤਾਂ ਹੋਂਦ ਖਤਮ ਹੋ ਜਾਂਦੀ ਹੈ। ਮਾਨਵੀ ਰਿਸ਼ਤਿਆਂ-ਨਾਤਿਆਂ ਦਾ ਪ੍ਰਬੰਧ ਸਮਾਜਿਕ ਨਿਯਮ ਨੇ ਹੀ ਸਿਰਜਿਆ ਹੈ, ਨਹੀਂ ਤਾਂ ਨੈਤਿਕ ਕਦਰਾਂ-ਕੀਮਤਾਂ ਰੁੜ੍ਹ ਪੁੜ੍ਹ ਜਾਂਦੀਆਂ। ਨਿਯਮ ਦੀ ਕਲਾ ਨੇ ਹੀ ਸੰਸਾਰ ਦੀ ਕੁਝ ਸੁਰੱਖਿਆ ਕੀਤੀ ਹੈ ਕਿ ਕੋਈ ਕਾਇਦਾ ਕਨੂੰਨ ਹੈ, ਨਹੀਂ ਤਾਂ ਸਮਾਜ 'ਚ ਹੋਰ ਵੱਡਾ ਨਰਕ ਹੁੰਦਾ। ਮਨੁੱਖ ਇਕ ਖਤਰਨਾਕ ਜੀਵ ਹੈ, ਇਸ ਨੂੰ ਨਿਯਮ ਕਲਾ ਨੇ ਹੀ ਮਨੁੱਖ ਕਹਿਣਯੋਗ ਬਣਾਇਆ ਹੈ।

ਬਿਬੇਕ ਨਾਲ ਵਿਚਾਰਿਆ ਜਾਵੇ ਤਾਂ ਧਰਮ ਵੀ ਇਕ ਨਿਯਮ ਹੈ, ਜਿਸ ਨੇ ਮਾਨਵਤਾ ਨੂੰ ਪੁੰਨ, ਦਇਆ, ਨਿਮਰਤਾ, ਸਾਂਝੀਵਾਲਤਾ ਤੇ ਆਪਸੀ ਪ੍ਰੇਮ ਨਾਲ

*ਖਾਲਸਾ ਕਾਲਜ, ਸ੍ਰੀ ਅੰਮ੍ਰਿਤਸਰ। ਮੋ. ੯੮੧੫੯-੮੫੫੫੯

ਜੀਵਨ ਜਿਊਂਣ ਦੀ ਜਾਚ ਸਿਖਾਈ ਹੈ। ਸੰਗਤ-ਪੰਗਤ ਦੇ ਨਿਯਮ ਨੇ ਹੀ ਜਾਤ-ਪਾਤ ਦੀਆਂ ਨਫ਼ਰਤਵਾਦੀ ਪਥਰੀਲੀਆਂ ਦੀਵਾਰਾਂ ਨੂੰ ਲੋਕ ਮਾਨਸਿਕਤਾ ਵਿੱਚੋਂ ਭੰਨਿਆ ਹੈ। ਸਾਡੇ ਕੁਝ ਲੋਕਾਂ ਦੀ ਹਾਲੇ ਤਰਕੀ ਮਾਨਸਿਕਤਾ ਅੰਮ੍ਰਿਤ ਵੇਲਾ, ਨਿੱਤਨੇਮ, ਸਿਮਰਨ ਜਾਂ ਮਰਯਾਦਾ ਤੋਂ ਭੱਜਣ ਦੀ ਕੋਸ਼ਿਸ਼ ਵਿਚ ਰਹਿੰਦੀ ਹੈ ਕਿਉਂਕਿ ਮਰਯਾਦਾ ਇਕ ਨਿਯਮਬੱਧ ਜੀਵਨ ਲਈ ਪ੍ਰੇਰਦੀ ਹੈ। ਪੰਜ ਕਕਾਰ ਵੀ ਦਸਮ ਪਾਤਸ਼ਾਹ ਜੀ ਨੇ ਇਕ ਸਿੱਖ ਲਈ ਨਿਯਮ ਦੀ ਪਾਲਣਾ ਕਰਨ ਲਈ ਬਖ਼ਸ਼ਿਸ਼ ਕੀਤੇ। ਇਹ ਪ੍ਰਤਿੱਗਿਆ ਜਾਂ ਪ੍ਰਣ ਨਿਭਾਉਣਾ ਸਤਿਗੁਰਾਂ ਦੇ ਬਖ਼ਸ਼ੇ ਨਿਯਮ ਦੀ ਹੀ ਪਾਲਣਾ ਹੈ। ਇਹ ਗੁਰੂ ਤੇ ਸਿੱਖ ਦੇ ਪਿਆਰ ਦੀਆਂ ਸੂਖ਼ਮ ਤੰਦਾਂ ਹਨ ਜੋ ਭਾਵਨਾ ਵਾਲੇ ਗੁਰਸਿੱਖਾਂ ਲਈ ਸ਼ਿੰਗਾਰ ਹਨ ਅਤੇ ਭਾਵਨਾ ਵਿਹੂਣਿਆਂ ਲਈ ਰਸਮੀ ਭਾਰ...।

ਕਿਸੇ ਭਾਸ਼ਾ ਜਾਂ ਬੋਲੀ ਨੂੰ ਵਿਚਾਰੀਏ ਤਾਂ ਸਭ ਇਕ ਨਿਯਮ ਦੇ ਅਨੁਸਾਰ ਹੈ ਅਤੇ ਗੁਰਬਾਣੀ ਉਚਾਰਨ ਤੇ ਅਰਥ-ਬੋਧ ਲਈ ਵੀ ਸਤਿਗੁਰਾਂ ਨੇ ਇਕ ਨਿਯਮਾਵਲੀ ਦ੍ਰਿੜ੍ਹ ਕਰਵਾਈ ਹੈ। ਇਸ ਨਿਯਮ ਦੀ ਕਲਾ ਨੇ ਚਵਰ ਤਖਤ ਦੇ ਮਾਲਕ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਅਦਬ-ਸਤਿਕਾਰ ਕਰਨਾ ਸਿਖਾਇਆ ਹੈ। ਇਸੇ ਤਰ੍ਹਾਂ ਸ੍ਰੀ ਅਕਾਲ ਤਖਤ ਸਾਹਿਬ ਦੀ ਛਤਰ ਛਾਇਆ ਹੇਠ ਪੰਥਕ ਨਿਯਮਾਵਲੀ ਨੂੰ ਕਾਇਮ ਰੱਖਣ ਦੀ ਪ੍ਰੇਰਨਾ ਹੈ। ਕਿਸੇ ਸਿੱਖ ਨੂੰ ਛੇਕਣਾ ਵੀ ਨਿਯਮਬੱਧ ਕਰਨਾ ਹੀ ਹੈ। ਇਹ ਧਾਰਮਿਕ ਸਜ਼ਾ ਸਰੀਰਿਕ ਨਹੀਂ ਸਗੋਂ ਗਿਆਨਮਈ ਤੇ ਪ੍ਰੇਰਨਾਦਾਇਕ ਹੈ ਜੋ ਪੰਥ ਦੇ ਸਿਰਜਨਹਾਰਿਆਂ ਨੇ ਘੜ੍ਹੀ ਹੈ।

ਖੈਰ ਮਨੁੱਖ ਕਿਸੇ ਵੀ ਖਿੱਤੇ ਜਾਂ ਧਰਮ ਦਾ ਹੋਵੇ ਉਹ ਨਿਯਮ ਦੀ ਪਾਲਣਾ ਕਰਨ ਕਰ ਕੇ ਮਨੁੱਖ ਕਿਹਾ ਜਾਂਦਾ ਹੈ। ਖੁਸ਼ੀ ਤੇ ਸੁਖੀ ਜ਼ਿੰਦਗੀ ਨਿਯਮਬੱਧ ਹੁੰਦੀ ਹੈ। ਬੇਨਿਯਮਿਆਂ ਦਾ ਨਿਯਮ ਨਾ ਹੋਣ ਕਰਕੇ ਜੀਵਨ ਵੀ ਦੁਖਦਾਇਕ ਹੁੰਦਾ ਹੈ। ਸੰਸਕ੍ਰਿਤ ਵਿਚ ਕਾਲੀਦਾਸ ਨੇ ਸੁਤ ਮੂਢਾ (ਸੌ ਮੂਰਖ) ਵਿਚ ਨਿਯਮਾਵਲੀ ਵਿਹੂਣੇ ਜੀਵਨ ਦੀ ਤਸਵੀਰ ਪੇਸ਼ ਕੀਤੀ ਹੈ ਜੋ ਗੁਰਬਖਸ਼ ਸਿੰਘ ਕੇਸਰੀ ਜੀ ਨੇ 'ਸੰਖਿਆ ਕੋਸ਼' ਵਿਚ ਦਰਜ ਕੀਤੀ ਹੈ ਤੇ ਸੰਖੇਪ ਮਾਤਰ ਇੰਝ ਹੈ:

*ਪਰ ਘਰ ਭੋਜਨ ਬਹੁਤਾ ਖਾਵੇ। ਢਿਡ ਪਾਲ ਮੂਰਖ ਮਰ ਜਾਵੇ।*
*ਨਸ਼ੇ ਵਿਸ਼ੈ ਦਾ ਭੋਜਨ ਕਰੇ। ਇਨ੍ਹਾਂ ਲਈ ਭੌਂ ਗਹਿਣੇ ਧਰੇ।*
*ਚਾਦਰ ਦੇਖ ਨਾ ਪੈਰ ਪਸਾਰੇ। ਹਰ ਕਾਰਜ ਵਿਚ ਮੂਰਖ ਹਾਰੇ।*
*ਛਾਹ ਬਿਗਾਨੀ ਮੁੱਛ ਮਨਾਵੇ। ਮਿਲੇ ਨਹੀਂ ਮੂਰਖ ਪਛਤਾਵੇ।*
*ਸੂਰਜ ਚੜ੍ਹਤੇ ਤੀਕਰ ਸੌਵੇ। ਪ੍ਰਾਤਕਾਲ ਮੂਰਖ ਸੁਖ ਖੋਵੇ।*
*ਖਾਧੇ ਉਪਰ ਫਿਰ ਮੁੜ ਖਾਵੇ। ਨਿਰਮਲ ਜਲ ਦੇ ਨਾਲ ਨਾ ਨ੍ਹਾਵੇ।*

ਇਸ ਤਰ੍ਹਾਂ ਦੀਆਂ ਲਿਖਤਾਂ ਬੇਨਿਯਮਿਆਂ ਨੂੰ ਨਿਯਮ ਕਲਾ ਵੱਲ ਹੀ ਪ੍ਰੇਰਦੀਆਂ ਹਨ। ਨਿਯਮ ਵਾਲਾ ਜੀਵਨ ਸਫਲ ਜੀਵਨ ਹੁੰਦਾ ਹੈ। ਜਾਗਣਾ, ਸੌਣਾ, ਖਾਣਾ-

ਪੀਣਾ,ਕਸਰਤ,ਵਿੱਦਿਆ, ਸਹਿਜ, ਧਰਮ-ਕਰਮ, ਕਿਰਤ, ਪਰਵਾਰ, ਭਾਸ਼ਾ, ਦੇਸ਼ ਪ੍ਰਤੀ ਫਰਜ਼ ਨਿਯਮ ਵਾਲਾ ਹੀ ਨਿਭਾ ਸਕਦਾ ਹੈ।

ਇਸ ਲੇਖ ਦੇ ਸ਼ੁਰੂ ਵਿਚ ਦਿੱਤੀਆਂ ਗੁਰਬਾਣੀ ਦੀਆਂ ਪੰਕਤੀਆਂ ਅਸੀਂ ਰੋਜ਼ਾਨਾ ਹੀ ਅੰਮ੍ਰਿਤ ਵੇਲੇ ਆਸਾ ਕੀ ਵਾਰ ਵਿਚ ਸਰਵਣ ਕਰਦੇ ਹਾਂ। ਇਹ ਕਾਦਰ ਦੀ ਕੁਦਰਤ ਵਿਚ ਨਿਯਮ ਕਲਾ ਨੂੰ ਦ੍ਰਿੜ੍ਹ ਕਰਵਾਉਂਦੀਆਂ ਮਨੁੱਖਤਾ ਲਈ ਪ੍ਰੇਰਕ ਸ਼ਕਤੀ ਹਨ ਕਿ ਕਰਤੇ ਦਾ ਵਰਤਾਰਾ ਇਕ ਭੈਅ (ਨਿਯਮ) ਵਿਚ ਬੱਝਾ ਹੋਇਆ ਹੈ। ਹੇ ਮਨੁੱਖ! ਤੂੰ ਵੀ ਪ੍ਰੇਰਨਾ ਲੈ। ਪ੍ਰਭੂ ਦੇ ਭੈਅ ਵਿਚ ਪਵਣ ਬੱਧੇ ਵੇਗ ਵਿਚ ਵਗਦੀ ਹੈ। ਇਸੇ ਤਰ੍ਹਾਂ ਲੱਖਾਂ ਦਰਿਆ ਵੀ ਉਸ ਦੇ ਬੱਧੇ ਨਿਯਮ ਅਨੁਸਾਰ ਹੀ ਵਗ ਰਹੇ ਹਨ। ਉਹ ਆਪਣੇ-ਆਪਣੇ ਫਰਜ਼ ਨੂੰ ਨਿਭਾ ਰਹੇ ਹਨ ਤੇ ਕਿਸੇ ਕਿਸਮ ਦੀ ਕੁਤਾਹੀ ਨਹੀਂ ਕਰਦੇ। ਅੱਗ ਵੀ ਨਿਰੰਕਾਰੀ ਹੁਕਮ (ਨਿਯਮ) ਵਿਚ ਆਪਣੇ ਜ਼ਿੰਮੇਂ ਲੱਗੇ ਕੰਮ ਨੂੰ ਨਿਭਾ ਰਹੀ ਹੈ। ਉਸ ਪ੍ਰਭੂ ਦੇ ਭੈਅ ਵਿਚ ਹੀ ਧਰਤੀ ਜੋ ਕਈ ਤਰ੍ਹਾਂ ਦੇ ਭਾਰਾਂ ਨਾਲ ਦੱਬੀ ਹੋਈ ਹੈ, ਕੁਦਰਤ ਦੇ ਬੱਧੇ ਨਿਯਮ ਉਸ 'ਤੇ ਵੀ ਲਾਗੂ ਹੁੰਦੇ ਹਨ। ਇਸ ਲਈ ਉਨ੍ਹਾਂ ਬੱਧੇ ਨਿਯਮਾਂ ਨੂੰ ਉਲੰਘਣਾ ਉਸ ਲਈ ਮੂਲੋਂ ਸੰਭਵ ਨਹੀਂ ਹੈ। ਇਸ ਪ੍ਰਕਰਣ ਦੁਆਰਾ ਸਤਿਗੁਰਾਂ ਨੇ 'ਨਿਯਮ ਕਲਾ' ਦ੍ਰਿੜ੍ਹ ਕਰਵਾਈ ਹੈ।

■

## ਗੇਟ ਹਕੀਮਾਂ, ਸ੍ਰੀ ਅੰਮ੍ਰਿਤਸਰ ਵਿਖੇ ਗੁਰਮਤਿ ਸਮਾਗਮ

ਮੈਨੇਜਰ ਸ੍ਰੀ ਦਰਬਾਰ ਸਾਹਿਬ ਦੇ ਸਹਿਯੋਗ ਨਾਲ ਮਹਾਰਾਜਾ ਰਣਜੀਤ ਸਿੰਘ ਵੈਲਫੇਅਰ ਸੁਸਾਇਟੀ ਵੱਲੋਂ ਧੋਬੀ ਘਾਟ ਪਾਰਕ, ਗੇਟ ਹਕੀਮਾਂ ਸ੍ਰੀ ਅੰਮ੍ਰਿਤਸਰ ਵਿਖੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਪ੍ਰਕਾਸ਼ ਦਿਹਾੜੇ ਨੂੰ ਸਮਰਪਿਤ ਗੁਰਮਤਿ ਸਮਾਗਮ ਕਰਵਾਏ ਗਏ। ਜਿਸ ਦੌਰਾਨ ਸ੍ਰੀ ਅਖੰਡ ਪਾਠ ਸਾਹਿਬ ਦੇ ਭੋਗ ਉਪਰੰਤ, ਦੀਵਾਨ ਸਜਾਏ ਗਏ। ਜਿਸ ਵਿਚ ਵੱਖ-ਵੱਖ ਰਾਗੀ ਜਥਿਆਂ ਨੇ ਗੁਰਬਾਣੀ ਕੀਰਤਨ ਰਾਹੀਂ ਸੰਗਤਾਂ ਨੂੰ ਨਿਹਾਲ ਕੀਤਾ। ਪ੍ਰਚਾਰਕ ਭਾਈ ਲਖਮੀਰ ਸਿੰਘ ਅਤੇ ਭਾਈ ਤਰਸੇਮ ਸਿੰਘ ਨੇ ਸੰਗਤਾਂ ਨੂੰ ਗੁਰ-ਇਤਿਹਾਸ ਦੀ ਕਥਾ ਰਾਹੀਂ ਅੰਮ੍ਰਿਤ ਛਕਣ ਦੀ ਪ੍ਰੇਰਨਾ ਕੀਤੀ। ਇਸ ਮੌਕੇ ਸ੍ਰੀ ਅਕਾਲ ਤਖਤ ਸਾਹਿਬ ਤੋਂ ਪੁੱਜੇ ਪੰਜ ਪਿਆਰੇ ਸਾਹਿਬਾਨ ਨੇ ੧੯ ਪ੍ਰਾਣੀਆਂ ਨੂੰ ਖੰਡੇ-ਬਾਟੇ ਦੀ ਪਾਹੁਲ ਛਕਾ ਕੇ ਗੁਰੂ ਵਾਲੇ ਬਣਾਇਆ। ਸਮੁੱਚੇ ਸਮਾਗਮ ਦੌਰਾਨ ਸ. ਰਾਜੇਸ਼ ਸਿੰਘ, ਬਾਬਾ ਜਗਤਾਰ ਸਿੰਘ, ਸ. ਗੁਰਬਾਜ ਸਿੰਘ ਕਾਜੀਕੋਟ ਪ੍ਰਚਾਰਕ ਭਾਈ ਤਰਸੇਮ ਸਿੰਘ ਅਤੇ ਵੱਡੀ ਗਿਣਤੀ ਵਿਚ ਸੰਗਤਾਂ ਹਾਜ਼ਰ ਸਨ।

## ਸਿੱਖੀ ਤੋਂ ਜੋ ਡੁਲਾਏ ਮੇਰੀ ਮਾਂ ਨਹੀਂ ਹੋ ਸਕਦੀ

–ਸ. ਸਤਨਾਮ ਸਿੰਘ ਕੋਮਲ*

ਸਿੱਖੀ ਸਿੱਖ ਨੂੰ ਜਾਨ ਤੋਂ ਵੱਧ ਪਿਆਰੀ ਹੁੰਦੀ ਏ।
ਸਿਰ ਕੌਮ ਤੋਂ ਹੱਸ ਕੇ ਵਾਰੇ ਉਹ ਸਰਦਾਰੀ ਹੁੰਦੀ ਏ।
ਗੁਰਦਾਸ ਨੰਗਲ ਦੀ ਗੜ੍ਹੀ 'ਚ ਘਿਰ ਗਈ ਫੌਜ ਖਾਲਸੇ ਦੀ।
ਸ਼ੇਰਾਂ ਵਾਂਗੂੰ ਬੁੱਕਣਾ ਰਹੀ ਨਾ ਮੌਜ ਖਾਲਸੇ ਦੀ।
ਲੱਖਾਂ ਸੀ ਮੁਗ਼ਲਾਣੇ ਖਾਲਸਾ ਵਿਚ ਹਜ਼ਾਰਾਂ ਦੇ।
ਭੁੱਖਣ ਭਾਣੇ ਲੜਦੇ ਜੂਝਣ ਪੁੱਤ ਸਰਦਾਰਾਂ ਦੇ।
ਜਿਸ ਬੰਦਾ ਸਿੰਘ ਬਹਾਦਰ ਤੋਂ ਡਰਦੇ ਜਰਵਾਣੇ ਸੀ।
ਅੱਜ ਉਹਨਾਂ ਘੇਰੇ ਆਏ ਸਭ ਸਿੰਘ ਭੁੱਖਣ ਭਾਣੇ ਸੀ।
ਕਈ ਮਹੀਨੇ ਗੁਜ਼ਰੇ ਜਦ ਮੁਗ਼ਲਾਂ ਦੇ ਘੇਰੇ ਵਿਚ।
ਆਇਆ ਫਰਕ ਨਾ ਭੋਰਾ ਸਿੰਘਾਂ ਦੇ ਜੇਰੇ ਵਿਚ।
ਸੁੱਟ ਬੈਠੇ ਹਥਿਆਰ ਤੇ ਗਈਆਂ ਭੁੱਖਾਂ ਜਰੀਆਂ ਨਾ।
ਮਰ ਗਏ ਭਾਵੇਂ ਸੁਪਨੇ ਪਰ ਇਹ ਅਣਖਾਂ ਮਰੀਆਂ ਨਾ।
ਦਿੱਲੀ ਨੂੰ ਲੈ ਤੁਰੇ ਬੰਨ ਅਤੇ ਤਸੀਹੇ ਦੇਂਦੇ ਨੇ।
ਚੜ੍ਹਦੀ ਕਲਾ 'ਚ ਸਿੰਘਾਂ ਦੇ ਇਹ ਜੋਸ਼ ਨੂੰ ਵੇਖਦੇ ਨੇ।
ਪਹੁੰਚ ਕੇ ਦਿੱਲੀ ਫਰੁਖਸੀਅਰ, ਕਤਲਗਾਹ ਬਣਾਈ ਹੈ।
ਹਰ ਇਕ ਸਿੰਘ ਨੇ ਹੱਸ ਕੇ, ਓਥੇ ਸ਼ਹੀਦੀ ਪਾਈ ਹੈ।
ਸਤ ਸੌ ਸਿੰਘਾਂ ਵਿੱਚੋਂ ਇਕ ਵੀ ਸਿੰਘ ਘਬਰਾਇਆ ਨਾ।
ਕੋਈ ਨਾ ਐਸਾ ਜਿਸ ਨੇ, ਮੌਤ ਨੂੰ ਗਲ ਆਣ ਲਾਇਆ ਨਾ।
ਪਰ ਗੱਭਰੂ ਪੁੱਤ ਬਚਾਉਣ ਲਈ ਮਾਂ ਦੀ ਮਮਤਾ ਜਾਗੀ ਹੈ।
ਮਮਤਾ ਖਾਤਰ ਕਰਨਾ ਚਾਹੁੰਦੀ ਸਿੰਘ ਨੂੰ ਦਾਗੀ ਹੈ।
ਮੇਰਾ ਪੁੱਤ ਬੇਦੋਸ਼ਾ ਇਸ 'ਤੇ ਜ਼ੁਲਮ ਗੁਜ਼ਾਰੋ ਨਾ।
ਜੀਣ ਦਾ ਮੇਰਾ ਸਹਾਰਾ ਅੱਖੀਆਂ ਸਾਹਵੇਂ ਮਾਰੋ ਨਾ।
ਇਹ ਸਿੱਖ ਨਹੀ ਗੁਰੂ ਦਾ ਇਹ ਪੁੱਤਰ ਮੇਰਾ ਹੈ।
ਮੇਰਾ ਸਭ ਕੁਝ ਏਹੋ ਏਸ ਬਿਨ ਜਗ ਹਨ੍ਹੇਰਾ ਹੈ।
ਕੰਨੀ 'ਵਾਜ ਪਈ ਇਹ ਜਦ ਉਸ ਸਿੰਘ ਸੂਰੇ ਦੇ।
ਅੰਦਰੋਂ ਬੋਲੀ ਅਣਖ ਸਿੰਘ ਗੁਰੂ ਦੇ ਪੂਰੇ ਦੇ।
ਸਿੱਖੀ ਤੋਂ ਜੋ ਡੁਲਾਏ ਮੇਰੀ ਮਾਂ ਨਹੀਂ ਹੋ ਸਕਦੀ।
'ਮੈਂ ਸਿੰਘ' ਗ਼ੱਦਾਰੀ ਮੇਰੇ ਨਾਂ ਨਹੀਂ ਹੋ ਸਕਦੀ।

* # ੨੪੮, ਅਰਬਨ ਅਸਟੇਟ, ਲੁਧਿਆਣਾ-੧੦, ਮੋ: ੯੮੭੨੬-੦੯੯੨੧

ਐਧਰ ਆ ਜੱਲਾਦਾ ਖੁੰਝਾਅ ਨਾ ਮੇਰੀ ਵਾਰੀ ਨੂੰ।
ਪਿਆਰੇ ਗੁਰੂ ਤੋਂ ਵਾਰਾਂ ਆਪਣੀ ਜਾਨ ਪਿਆਰੀ ਨੂੰ।
ਵੇਖ ਲਿਆ ਮੈ ਰੱਜ ਕੇ ਜੋ ਦੁਨੀਆ ਦਾ ਮੇਲਾ ਹੈ।
ਇਹ ਪੁੱਤ ਕਿਸੇ ਦੇ ਨਹੀਂਓ ਇਹ ਤਾਂ ਗੁਰੂ ਦਾ ਚੇਲਾ ਹੈ।
ਗੁਰੂ ਤੇ ਸਿੱਖ ਦੇ ਰਿਸ਼ਤੇ ਜੁੱਗਾਂ ਤੀਕਰ ਰਹਿਣੇ ਨੇ।
ਪਰ ਦੁਨਿਆਵੀ ਰਿਸ਼ਤੇ ਸਭ ਹੀ ਦੇਣੇ ਲਹਿਣੇ ਨੇ।
ਆਪਣੇ ਆਪਣੇ ਸੁਖਾਂ ਨੂੰ ਇਹ ਦੁਨੀਆ ਰੋਂਦੀ ਹੈ।
ਗੁਰੂ ਦੇ ਅੱਗੇ ਹੁਣ ਨਾ ਮੈਨੂੰ ਮਮਤਾ ਮੋਂਹਦੀ ਹੈ।
ਸ਼ਹੀਦਾਂ ਦੀ ਵਹੀਰ 'ਚ ਜਾ ਇਹ ਗੱਭਰੂ ਰਲਿਆ ਏ।
ਆਪਾ ਵਾਰ ਕੇ ਆਪਣਾ ਦਰ ਗੁਰੂ ਦਾ ਮੱਲਿਆ ਏ।
ਗੁਰੂ ਦੇ ਰਿਸ਼ਤੇ ਨਾਲੋਂ ਇਹ ਸਭ ਰਿਸ਼ਤੇ ਬੌਣੇ ਨੇ।
ਮਮਤਾ ਮੋਹ ਦੁਨਿਆਵੀ ਇਹ ਤਾਂ ਸਭ ਖਿਡਾਉਣੇ ਨੇ।
ਸਮਿਆਂ ਦੀ ਹਿੱਕ ਉੱਤੇ ਲਿਖਤੀ ਨਵੀਂ ਕਹਾਣੀ ਹੈ।
ਸਿੱਖ ਦੁਨੀਆ ਦਾ ਨਹੀਂਓਂ ਬਸ ਸਿੱਖੀ ਦਾ ਹਾਣੀ ਹੈ।
ਲੱਖ ਡੁਲਾਵੇ ਦੁਨੀਆ, ਸਿੱਖ ਸਿਦਕ ਨਹੀਂ ਹਰ ਸਕਦਾ।
ਰਹਿੰਦੀ ਦੁਨੀਆ ਤੀਕਰ ਐਸਾ ਸਿੱਖ ਨਹੀਂ ਮਰ ਸਕਦਾ।
ਹੁੰਦੇ ਜੋ ਸ਼ਹੀਦ ਉਹ ਹੁੰਦੇ ਮਾਣ ਨੇ ਕੌਮਾਂ ਦੇ।
ਕੋਮਲ ਲਿਖ ਦੇ ਉਹ ਤਾਂ ਨੈਣ ਪਰਾਣ ਨੇ ਕੌਮਾਂ ਦੇ।

---

## *ਇਕ ਰੁੱਖ ਤੇ ਸੌ ਸੁੱਖ*

*(ਸਫਾ ੫੧ ਦਾ ਬਾਕੀ ਹਿੱਸਾ)*

ਬੂਟਿਆਂ ਦੇ ਨਾਲ-ਨਾਲ ਬਾਕੀ ਬੂਟਿਆਂ ਦਾ ਵੀ ਖਾਸ ਧਿਆਨ ਰੱਖਣਾ ਚਾਹੀਦਾ ਹੈ। ਖਡੂਰ ਸਾਹਿਬ ਵਿਖੇ ਸ੍ਰੀ ਗੁਰੂ ਅੰਗਦ ਦੇਵ ਜੀ ਦੇ ਪੰਜ ਸੌ ਸਾਲਾ ਪ੍ਰਕਾਸ਼ ਉਤਸਵ ੨੦੦੪ ਨੂੰ ਸਮਰਪਿਤ ਵੰਨ-ਸੁਵੰਨੇ ਬੂਟਿਆਂ ਨਾਲ ਦਸ-ਦਸ ਕਿਲੋਮੀਟਰ ਤਕ ਫੈਲੇ ਖੇਤਰ ਨੂੰ ਹਰ ਪਾਸਿਉਂ ਸਜਾਇਆ ਗਿਆ ਸੀ ਤਾਂ ਜੋ ਸਵੱਛ ਵਾਤਾਵਰਨ ਵਿਚ ਇਨਸਾਨ ਤੇ ਪਸ਼ੂ,ਪੰਛੀ ਸਾਹ ਲੈ ਸਕਣ। ਭਗਤ ਕਬੀਰ ਜੀ ਬਾਣੀ ਵਿਚ ਫੁਰਮਾਨ ਕਰਦੇ ਹਨ:

*ਕਬੀਰ ਦਾਤਾ ਤਰਵਰੁ ਦਯਾ ਫਲੁ ਉਪਕਾਰੀ ਜੀਵੰਤ॥*
*ਪੰਖੀ ਚਲੇ ਦਿਸਾਵਰੀ ਬਿਰਖਾ ਸੁਫਲ ਫਲੰਤ॥* *(ਪੰਨਾ ੧੩੭੬)*

ਇਸ ਯੋਜਨਾ ਵਿਚ ਜੁਟ ਕੇ ਹਰ ਇਕ ਨੂੰ ਆਪਣੀ ਵਿਤ ਮੁਤਾਬਕ ਇਕ-ਦੋ ਬੂਟੇ ਜ਼ਰੂਰ ਲਾਉਣੇ ਚਾਹੀਦੇ ਹਨ, ਤਾਂ ਜੋ ਪ੍ਰਦੂਸ਼ਣ ਤੋ ਮੁਕਤ ਹੋ ਕੇ "ਮਉਲੀ ਧਰਤੀ ਮਉਲਿਆ ਅਕਾਸੁ॥ ਘਟਿ ਘਟਿ ਮਉਲਿਆ ਆਤਮ ਪ੍ਰਗਾਸੁ" ਦੇ ਪਾਤਰ ਬਣ ਸਕੀਏ।




## ਫਾਂਸੀ ਸੰਬੰਧੀ ਕੇਂਦਰ ਕਿਸ਼ੋਰੀ ਲਾਲ ਬਾਰੇ ਪੱਖ ਸਪੱਸ਼ਟ ਕਰੇ-ਜਥੇ:ਅਵਤਾਰ ਸਿੰਘ

ਸ੍ਰੀ ਅੰਮ੍ਰਿਤਸਰ: ੧੧ ਫਰਵਰੀ- ਜਥੇਦਾਰ ਅਵਤਾਰ ਸਿੰਘ ਪ੍ਰਧਾਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਦਫ਼ਤਰ ਸ਼੍ਰੋਮਣੀ ਕਮੇਟੀ ਦੇ ਪ੍ਰਬੰਧਕੀ ਬਲਾਕ 'ਚ ਕੁਝ ਚੋਣਵੇਂ ਪੱਤਰਕਾਰਾਂ ਦੇ ਸਵਾਲਾਂ ਦੇ ਜੁਆਬ ਦਿੰਦਿਆਂ ਕਿਹਾ ਕਿ ਦੇਸ਼ ਦਾ ਕਾਨੂੰਨ ਸਾਰਿਆਂ ਲਈ ਬਰਾਬਰ ਹੋਣਾ ਚਾਹੀਦਾ ਹੈ। ਉਨ੍ਹਾਂ ਕਿਹਾ ਕਿ ਇਕ ਪਾਸੇ ਕੇਂਦਰ ਸਰਕਾਰ ੩੪ ਕਤਲ ਕਰਨ ਵਾਲੇ ਸੀਰੀਅਲ ਕਿਲਰ ਕਿਸ਼ੋਰੀ ਲਾਲ ਵਰਗਿਆਂ ਦੀ ੭ ਫਾਂਸੀਆਂ ਦੀ ਸਜ਼ਾ ਮੁਆਫ ਕਰ ਰਹੀ ਹੈ, ਦੂਜੇ ਪਾਸੇ ਘੱਟ ਗਿਣਤੀਆਂ ਨੂੰ ਫਾਂਸੀ 'ਤੇ ਲਟਕਾਇਆ ਜਾ ਰਿਹਾ ਹੈ। ਪੱਤਰਕਾਰਾਂ ਵੱਲੋਂ ਸ. ਦਵਿੰਦਰਪਾਲ ਸਿੰਘ ਭੁੱਲਰ ਬਾਰੇ ਪੁੱਛੇ ਜਾਣ 'ਤੇ ਉਨ੍ਹਾਂ ਕਿਹਾ ਕਿ ਸ. ਦਵਿੰਦਰਪਾਲ ਸਿੰਘ ਭੁੱਲਰ ਦੇ ਆਪਣੇ ਬਿਆਨ ਨੂੰ ਆਧਾਰ ਬਣਾ ਕੇ ਫਾਂਸੀ ਦੀ ਸਜ਼ਾ ਸੁਣਾਈ ਗਈ ਹੈ ਜਦੋਂ ਕਿ ਉਸ ਖ਼ਿਲਾਫ਼ ਕੋਈ ਠੋਸ ਗਵਾਹੀ ਨਹੀਂ ਹੈ। ਉਹ ਤਕਰੀਬਨ ੨੦ ਸਾਲ ਤੋਂ ਵੱਧ ਸਮੇਂ ਦਾ ਜੇਲ੍ਹ 'ਚ ਬੰਦ ਹੈ, ਇਸ ਲਈ ਸਰਕਾਰ ਨੂੰ ਚਾਹੀਦਾ ਹੈ ਕਿ ਉਸ ਨੂੰ ਰਿਹਾਅ ਕਰੇ। ਗੁਰਦੁਆਰਾ ਗਿਆਨ ਗੋਦੜੀ ਬਾਰੇ ਗੱਲਬਾਤ ਕਰਦਿਆਂ ਉਨ੍ਹਾਂ ਕਿਹਾ ਕਿ ਉਹ ਖੁਦ ਇਸ ਮਾਮਲੇ ਬਾਰੇ ਉੱਤਰ ਪ੍ਰਦੇਸ਼ ਦੇ ਮੁੱਖ ਮੰਤਰੀ ਨਾਲ ਗੱਲਬਾਤ ਕਰ ਚੁੱਕੇ ਹਨ। ਉਨ੍ਹਾਂ ਨੇ ਸਾਨੂੰ ਜਨਵਰੀ ਤਕ ਦਾ ਸਮਾਂ ਦਿੱਤਾ ਸੀ। ਹੁਣ ਦੁਬਾਰਾ ਜਲਦੀ ਮੁੱਖ ਮੰਤਰੀ ਨੂੰ ਮਿਲਣ ਬਾਰੇ ਪ੍ਰੋਗਰਾਮ ਬਣਾਇਆ ਜਾਵੇਗਾ।

ਹੋਂਦ ਚਿੱਲੜ੍ਹ ਵਿਖੇ ਮਾਰੇ ਗਏ ਸਿੱਖ ਭਾਈਚਾਰੇ ਬਾਰੇ ਉਨ੍ਹਾਂ ਕਿਹਾ ਕਿ ਸ਼੍ਰੋਮਣੀ ਕਮੇਟੀ ਇਸ ਦਰਦਨਾਕ ਕਾਂਡ ਬਾਰੇ ਹਰੇਕ ਕਿਸਮ ਦੀ ਸਹਾਇਤਾ ਕਰ ਰਹੀ ਹੈ। ਗਰਗ ਕਮਿਸ਼ਨ ਅੱਗੇ ਗਵਾਹੀਆਂ ਕਰਵਾਉਣ ਆਦਿ ਹਰ ਪ੍ਰਕਾਰ ਦੀ ਸਹਾਇਤਾ ਕੀਤੀ ਗਈ ਹੈ।

## ਸ੍ਰੀ ਅਕਾਲ ਤਖਤ ਸਾਹਿਬ ਦੇ ਜਥੇਦਾਰ ਗਿਆਨੀ ਗੁਰਬਚਨ ਸਿੰਘ ਵੱਲੋਂ ਨਾਨਕਸ਼ਾਹੀ ਸੰਮਤ ੫੪੫ ਕੈਲੰਡਰ ਸੰਗਤਾਂ ਲਈ ਜਾਰੀ

ਸ੍ਰੀ ਅੰਮ੍ਰਿਤਸਰ: ੦੮ ਫਰਵਰੀ- ਸ੍ਰੀ ਅਕਾਲ ਤਖਤ ਸਾਹਿਬ ਵੱਲੋਂ ਨਾਨਕਸ਼ਾਹੀ ਕੈਲੰਡਰ ਸੰਮਤ ੫੪੫ (੧੪ ਮਾਰਚ ੨੦੧੩ ਤੋਂ ੧੩ ਮਾਰਚ ੨੦੧੪ ਤਕ) ਸਕੱਤਰੇਤ ਸ੍ਰੀ ਅਕਾਲ ਤਖਤ ਸਾਹਿਬ ਵਿਖੇ ਸਿੰਘ ਸਾਹਿਬ ਗਿਆਨੀ ਗੁਰਬਚਨ ਸਿੰਘ ਜਥੇਦਾਰ ਸ੍ਰੀ ਅਕਾਲ ਤਖਤ ਸਾਹਿਬ ਵੱਲੋਂ ਸਿੱਖ ਸੰਗਤਾਂ ਲਈ ਜਾਰੀ ਕੀਤਾ ਗਿਆ।

ਇਸ ਮੌਕੇ ਪੱਤਰਕਾਰਾਂ ਵੱਲੋਂ ਪੁੱਛੇ ਸਵਾਲਾਂ ਦੇ ਜੁਆਬ ਦਿੰਦਿਆਂ ਸਿੰਘ ਸਾਹਿਬ ਗਿਆਨੀ ਗੁਰਬਚਨ ਸਿੰਘ ਨੇ ਕਿਹਾ ਕਿ ਨਾਨਕਸ਼ਾਹੀ ਕੈਲੰਡਰ ਸੋਧਾਂ ਉਪਰੰਤ ਸ੍ਰੀ ਅਕਾਲ ਤਖਤ ਸਾਹਿਬ ਵੱਲੋਂ ਪ੍ਰਵਾਨਿਤ

ਕੀਤਾ ਗਿਆ ਹੈ ਤੇ ਇਸ ਨੂੰ ਪ੍ਰਵਾਨਗੀ ਦੇਣ ਸਮੇਂ ਬਾਕਾਇਦਾ ਸਾਰੇ ਸਿੰਘ ਸਾਹਿਬਾਨਾਂ ਨੇ ਸਹਿਮਤੀ ਪੱਤਰ 'ਤੇ ਦਸਤਖ਼ਤ ਵੀ ਕੀਤੇ ਹਨ। ਉਨ੍ਹਾਂ ਕਿਹਾ ਕਿ ਸ੍ਰੀ ਅਕਾਲ ਤਖਤ ਸਾਹਿਬ ਵੱਲੋਂ ਪ੍ਰਵਾਨਗੀ ਉਪਰੰਤ ਜਾਰੀ ਨਾਨਕਸ਼ਾਹੀ ਕੈਲੰਡਰ ਨੂੰ ਸਮੁੱਚੀ ਸਿੱਖ ਕੌਮ ਨੇ ਪ੍ਰਵਾਨ ਵੀ ਕੀਤਾ ਹੈ। ਉਨ੍ਹਾਂ ਸਿੱਖ ਸੰਗਤਾਂ ਨੂੰ ਕਿਹਾ ਕਿ ਸ੍ਰੀ ਅਕਾਲ ਤਖਤ ਸਾਹਿਬ ਵੱਲੋਂ ਜਾਰੀ ਨਾਨਕਸ਼ਾਹੀ ਕੈਲੰਡਰ ਅਨੁਸਾਰ ਹੀ ਗੁਰੂ ਸਾਹਿਬਾਨ ਦੇ ਪ੍ਰਕਾਸ਼ ਪੁਰਬ, ਸ਼ਹੀਦੀ ਦਿਹਾੜੇ, ਸੰਗਰਾਂਦਾਂ ਤੇ ਮੱਸਿਆ ਆਦਿ ਮਨਾਈਆਂ ਜਾਣ। ਇਸ ਮੌਕੇ ਸ.ਰਜਿੰਦਰ ਸਿੰਘ ਮਹਿਤਾ ਅੰਤ੍ਰਿੰਗ ਮੈਂਬਰ ਸ਼੍ਰੋਮਣੀ ਕਮੇਟੀ, ਸ. ਰੂਪ ਸਿੰਘ ਤੇ ਸ. ਸਤਬੀਰ ਸਿੰਘ ਸਕੱਤਰ, ਸ. ਅੰਗਰੇਜ ਸਿੰਘ ਤੇ ਸ. ਭੁਪਿੰਦਰਪਾਲ ਸਿੰਘ ਮੀਤ ਸਕੱਤਰ, ਸ. ਸਿਮਰਜੀਤ ਸਿੰਘ ਸੰਪਾਦਕ ਗੁਰਮਤਿ ਪ੍ਰਕਾਸ਼, ਸ. ਇੰਦਰਮੋਹਣ ਸਿੰਘ ਆਦਿ ਮੌਜੂਦ ਸਨ।

## ਗੁਰਬਾਣੀ ਦਾ ਨਿਰਾਦਰ ਕਰਨ ਵਾਲੇ ਖ਼ਿਲਾਫ਼ ਧਾਰਾ ੩੦੨ ਤਹਿਤ ਪਰਚਾ ਦਰਜ ਹੋਵੇ- ਜਥੇ.ਅਵਤਾਰ ਸਿੰਘ

ਸ੍ਰੀ ਅੰਮ੍ਰਿਤਸਰ ੨੨ ਜਨਵਰੀ:- ਤਰਨਤਾਰਨ ਜ਼ਿਲ੍ਹੇ ਦੇ ਪਿੰਡ ਮਾੜੀਮੇਘਾ ਦੇ ਵਸਨੀਕ ਢੌਂਗੀ ਬਾਬਾ ਪਲਵਿੰਦਰ ਸਿੰਘ ਵੱਲੋਂ ਗੁਰਬਾਣੀ ਦੇ ਸੁੰਦਰ ਗੁਟਕੇ ਤੇ ਪੋਥੀਆਂ ਦੇ ਪੱਤਰੇ ਸਾੜਨ ਤੇ ਫੇਰ ਕੂੜੇ ਦੇ ਢੇਰ 'ਤੇ ਸੁੱਟਣ ਦੀ ਜਥੇਦਾਰ ਅਵਤਾਰ ਸਿੰਘ ਪ੍ਰਧਾਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਸਖਤ ਸ਼ਬਦਾਂ 'ਚ ਨਿਖੇਧੀ ਕਰਦਿਆਂ ਮੁਜ਼ਰਮ ਖ਼ਿਲਾਫ਼ ਧਾਰਾ ੩੦੨ ਤਹਿਤ ਪਰਚਾ ਦਰਜ ਕਰਨ ਦੀ ਪ੍ਰਸ਼ਾਸਨ ਪਾਸੋਂ ਮੰਗ ਕੀਤੀ ਹੈ।

ਸ਼੍ਰੋਮਣੀ ਕਮੇਟੀ ਦਫ਼ਤਰ ਤੋਂ ਜਾਰੀ ਪ੍ਰੈੱਸ ਰਿਲੀਜ਼ 'ਚ ਜਥੇਦਾਰ ਅਵਤਾਰ ਸਿੰਘ ਨੇ ਕਿਹਾ ਕਿ ਗੁਰੂ ਸਾਹਿਬਾਨ ਵੱਲੋਂ ਰਚਿਤ ਬਾਣੀ ਜੋ ਧੰਨ-ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਸੰਪੂਰਨ ਰੂਪ 'ਚ ਸਮੁੱਚੀ ਮਨੁੱਖਤਾ ਲਈ ਕਲਿਆਣਕਾਰੀ ਹੈ। ਕੁਝ ਅਗਿਆਨਤਾ ਭਰੇ ਨਸ਼ੇੜੀ ਲੋਕ ਜੋ ਧਰਮ ਦੀ ਕਿਰਤ-ਵਿਰਤ ਕਰਨ ਦੀ ਥਾਂ ਪੱਥਰਾਂ ਦੀ ਢੇਰੀ 'ਤੇ ਬੈਠ ਕੇ ਭੋਲੇ-ਭਾਲੇ ਲੋਕਾਂ ਨੂੰ ਠੱਗਦੇ ਹਨ ਅਤੇ ਆਪਣੇ ਨਿੱਜੀ ਸੁਆਰਥਾਂ ਖਾਤਰ ਧਰਮ ਗ੍ਰੰਥਾਂ ਨੂੰ ਅਪਮਾਨਿਤ ਕਰਦੇ ਹਨ। ਅਜਿਹੇ ਲੋਕਾਂ ਲਈ ਕੇਵਲ ਜੇਲ੍ਹ ਹੀ ਸਹੀ ਟਿਕਾਣਾ ਹੈ। ਉਨ੍ਹਾਂ ਸਮੂਹ ਸੰਗਤਾਂ ਨੂੰ ਜ਼ੋਰ ਦੇ ਕੇ ਕਿਹਾ ਕਿ ਅਜਿਹੇ ਢੌਂਗੀ ਲੋਕਾਂ ਦੇ ਕੰਮਾਂਕਾਰਾਂ 'ਤੇ ਗੁਆਂਢ ਰਹਿਣ ਵਾਲੇ ਲੋਕ ਚੰਗੀ ਤਰ੍ਹਾਂ ਖਿਆਲ ਰੱਖ ਸਕਦੇ ਹਨ। ਚੰਗਾ ਹੋਵੇ ਜੇਕਰ ਅਜਿਹੇ ਮਾਨਸਿਕ ਬੀਮਾਰ ਲੋਕਾਂ ਬਾਰੇ ਘਟਨਾ ਨੂੰ ਅੰਜਾਮ ਦੇਣ ਤੋਂ ਪਹਿਲਾਂ ਹੀ ਪ੍ਰਸ਼ਾਸਨ ਦੇ ਧਿਆਨ 'ਚ ਲਿਆ ਦਿੱਤਾ ਜਾਵੇ ਤਾਂ ਜੋ ਗੁਰਬਾਣੀ ਦੇ ਨਿਰਾਦਰ ਤੇ ਮਾਨਸਿਕ ਪੀੜ੍ਹਾ ਤੋਂ ਬਚਿਆ ਜਾ ਸਕੇ। ਉਨ੍ਹਾਂ ਪ੍ਰਸ਼ਾਸਨ ਨੂੰ ਜ਼ੋਰ ਦੇ ਕੇ ਕਿਹਾ ਕਿ ਢੌਂਗੀ ਬਾਬੇ ਪਲਵਿੰਦਰ ਸਿੰਘ ਨੇ ਗੁਰਬਾਣੀ ਦੇ ਗੁਟਕੇ 'ਚੋਂ ਪੱਤਰੇ ਸਾੜ ਕੇ ਕੂੜੇ ਦੇ ਢੇਰ 'ਤੇ ਸੁੱਟਣ ਦਾ ਬੱਜਰ ਗੁਨਾਹ ਕੀਤਾ ਹੈ ਜਿਸ ਨਾਲ ਸਿੱਖ ਹਿਰਦੇ

ਵਲੂੰਧਰੇ ਗਏ ਹਨ। ਉਨ੍ਹਾਂ ਕਿਹਾ ਕਿ ਅਜਿਹੇ ਢੌਂਗੀ ਤੇ ਨਸ਼ੇੜੀ ਬਾਬੇ ਖ਼ਿਲਾਫ਼ ਧਾਰਾ ੩੦੨ ਤਹਿਤ ਪਰਚਾ ਦਰਜ ਹੋਣਾ ਚਾਹੀਦਾ ਹੈ ਤਾਂ ਜੋ ਅੱਗੇ ਤੋਂ ਕੋਈ ਵੀ ਅਜਿਹਾ ਗੁਨਾਹ ਕਰਨ ਦੀ ਜੁਰਅਤ ਨਾ ਕਰੇ।

## ਡਾ. ਅਮਰਜੀਤ ਸਿੰਘ ਦੀ ਪੁਸਤਕ "ਮੁੱਢਲੇ ਸਿੱਖ ਸ੍ਰੋਤ ਤੇ ਸਿੱਖ ਰਹਿਤ" ਜਥੇ. ਅਵਤਾਰ ਸਿੰਘ ਨੇ ਲੋਕ ਅਰਪਣ ਕੀਤੀ

ਸ੍ਰੀ ਅੰਮ੍ਰਿਤਸਰ: ੦੫ ਫਰਵਰੀ- ਗੁਰੂ ਕਾਂਸ਼ੀ ਗੁਰਮਤਿ ਇੰਸਟੀਚਿਊਟ ਤਲਵੰਡੀ ਸਾਬ੍ਹੋ (ਬਠਿੰਡਾ) ਦੇ ਪ੍ਰਿੰਸੀਪਲ ਡਾ. ਅਮਰਜੀਤ ਸਿੰਘ ਵੱਲੋਂ ਲਿਖੀ ਪੁਸਤਕ "ਮੁੱਢਲੇ ਸਿੱਖ ਸ੍ਰੋਤ ਤੇ ਸਿੱਖ ਰਹਿਤ" ਜਥੇਦਾਰ ਅਵਤਾਰ ਸਿੰਘ ਪ੍ਰਧਾਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਲੋਕ ਅਰਪਣ ਕੀਤੀ।

ਇਸ ਮੌਕੇ ਜਥੇਦਾਰ ਅਵਤਾਰ ਸਿੰਘ ਨੇ ਕਿਹਾ ਕਿ ਹਥਲੀ ਪੁਸਤਕ "ਮੁੱਢਲੇ ਸਿੱਖ ਸ੍ਰੋਤ ਤੇ ਸਿੱਖ ਰਹਿਤ" ਵਿਚ ਪ੍ਰਿੰਸੀਪਲ ਡਾ. ਅਮਰਜੀਤ ਸਿੰਘ ਨੇ ਜੀਵਨ ਜਾਚਨਾ ਨੂੰ ਬੜੀ ਦ੍ਰਿੜ੍ਹਤਾ ਤੇ ਸੁਚੱਜੇ ਢੰਗ ਨਾਲ ਸੰਕਲਿਤ ਕੀਤਾ, ਇਸ ਵਿਚ ਛਪੀ ਸਮੱਗਰੀ ਕੀਮਤੀ ਤੇ ਸਾਂਭਣਯੋਗ ਹੈ। ਸਿੱਖ ਰਹਿਤ ਮਰਯਾਦਾ ਬੜਾ ਹੀ ਸੰਵੇਦਨਸ਼ੀਲ ਮੁੱਦਾ ਹੈ, ਇਸ ਸੰਬੰਧੀ ਪੈਦਾ ਕੀਤੇ ਭੰਬਲ-ਭੂਸਿਆਂ ਨੂੰ ਅਕਾਦਮਿਕ ਤੌਰ 'ਤੇ ਸੂਝ ਨਾਲ ਨਜਿੱਠਣ ਦੀ ਜ਼ਰੂਰਤ ਹੈ, ਹਥਲਾ ਅਧਿਐਨ ਇਸ ਮਸਲੇ ਨਾਲ ਹੀ ਸੰਬੰਧਿਤ ਹੈ। ਸ. ਅਮਰਜੀਤ ਸਿੰਘ ਨੇ ਮੁੱਢਲੇ ਤੇ ਮੌਲਿਕ ਸਿੱਖ ਸ੍ਰੋਤਾਂ ਦੇ ਆਧਾਰ 'ਤੇ ਸਿੱਖ ਰਹਿਤ ਮਰਯਾਦਾ ਦੀ ਉਤਪਤੀ ਦੇ ਇਤਿਹਾਸ ਨੂੰ ਖੋਜਣ ਦਾ ਬੜਾ ਸ਼ਲਾਘਾਯੋਗ ਉੱਦਮ ਕੀਤਾ ਹੈ। ਸ. ਅਮਰਜੀਤ ਸਿੰਘ ਨੇ ਮਰਯਾਦਾ ਦੇ ਸਾਰੇ ਸ੍ਰੋਤਾਂ ਦਾ ਅਧਿਐਨ ਕਰਨ ਉਪਰੰਤ ਇਨ੍ਹਾਂ ਵਿਚ ਸਿੱਖ ਰਹਿਤ ਮਰਯਾਦਾ ਦੇ ਸਹੀ ਲੱਛਣ ਤੇ ਪਹਿਚਾਣ ਚਿੰਨ੍ਹ ਉਦਰਿਤ ਕਰ ਕੇ ਸਿੱਖ ਰਹਿਤ ਦੇ ਸਰੂਪ ਨੂੰ ਉਜਾਗਰ ਕਰਨ ਲਈ ਇਕ ਸਿਦਕਵਾਨ ਸਿੱਖ ਵਜੋਂ ਗੰਭੀਰ ਕੋਸ਼ਿਸ਼ ਕੀਤੀ ਹੈ, ਜੋ ਸ਼ਲਾਘਾਯੋਗ ਹੈ।

ਇਸ ਮੌਕੇ ਸ. ਰੂਪ ਸਿੰਘ ਸਕੱਤਰ ਸ਼੍ਰੋਮਣੀ ਗੁ: ਪ੍ਰ: ਕਮੇਟੀ ਤੇ ਸ. ਸਤਬੀਰ ਸਿੰਘ ਸਕੱਤਰ ਧਰਮ ਪ੍ਰਚਾਰ ਕਮੇਟੀ, ਸ. ਮਨਜੀਤ ਸਿੰਘ ਨਿੱਜੀ ਸਕੱਤਰ ਪ੍ਰਧਾਨ ਸਾਹਿਬ ਆਦਿ ਮੌਜੂਦ ਸਨ।

## ਜਥੇਦਾਰ ਅਵਤਾਰ ਸਿੰਘ ਨੇ ਕੈਨੇਡਾ ਦੀਆਂ ਸੰਗਤਾਂ ਵੱਲੋਂ ਲਗਾਈ ਗੁਰਬਾਣੀ ਡਿਸਪਲੇਅ ਸਕਰੀਨ ਦਾ ਉਦਘਾਟਨ ਕੀਤਾ

ਸ੍ਰੀ ਅੰਮ੍ਰਿਤਸਰ: ੦੫ ਫਰਵਰੀ- ਰੂਹਾਨੀਅਤ ਦੇ ਕੇਂਦਰ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੀ ਪਰਿਕਰਮਾ (ਬਾਹੀ ਬ੍ਰਹਮ ਬੂਟਾ) ਛਬੀਲ ਉੱਪਰ ਗੁਰੂ ਸੇਵਾ ਸੁਸਾਇਟੀ ਕੈਨੇਡਾ ਵੱਲੋਂ ਸਮੁੱਚੇ ਕੈਨੇਡਾ ਦੀਆਂ ਸਿੱਖ ਸੰਗਤਾਂ ਦੇ ਸਹਿਯੋਗ ਨਾਲ ਆਧੁਨਿਕ ਕਿਸਮ ਦੀ ਆਊਟ-ਡੋਰ (L.E.D.) ਗੁਰਬਾਣੀ ਡਿਸਪਲੇਅ ਸਕਰੀਨ ਦੀ ਸੇਵਾ ਕੀਤੀ ਗਈ, ਜਿਸ ਦਾ ਉਦਘਾਟਨ ਜਥੇਦਾਰ ਅਵਤਾਰ ਸਿੰਘ

ਪ੍ਰਧਾਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਬਟਨ ਦਬਾ ਕੇ ਕੀਤਾ। ਤਕਰੀਬਨ ੭੦ ਲੱਖ ਰੁਪਏ ਦੇ ਮੁੱਲ ਦੀ ਇਸ ਸਕਰੀਨ ਉੱਪਰ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਅੰਦਰ ਚੱਲਦਾ ਗੁਰਬਾਣੀ ਕੀਰਤਨ ਪੰਜਾਬੀ ਅਤੇ ਅੰਗਰੇਜ਼ੀ ਵਿਚ ਅਰਥਾਂ ਸਮੇਤ ਲਿਖਿਆ ਆਵੇਗਾ। ਇਸ ਮੌਕੇ ਮੀਡੀਏ ਨਾਲ ਗੱਲਬਾਤ ਕਰਦਿਆਂ ਜਥੇਦਾਰ ਅਵਤਾਰ ਸਿੰਘ ਪ੍ਰਧਾਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਕਿਹਾ ਕਿ ਕੈਨੇਡਾ ਨਿਵਾਸੀ ਸਿੱਖ ਸੰਗਤਾਂ ਦਾ ਸ.ਪਰਮਿੰਦਰ ਸਿੰਘ ਦੀ ਅਗਵਾਈ 'ਚ ਕੀਤਾ ਇਹ ਕਾਰਜ ਸ਼ਲਾਘਾਯੋਗ ਹੈ। ਇਸ ਨਾਲ ਸਿੱਖ ਧਰਮ ਤੋਂ ਇਲਾਵਾ ਦੂਸਰੇ ਧਰਮਾਂ ਦੇ ਲੋਕ ਜੋ ਵਿਦੇਸ਼ਾਂ ਤੋਂ ਰੂਹਾਨੀਅਤ ਦੇ ਕੇਂਦਰ 'ਸੱਚਖੰਡ ਸ੍ਰੀ ਹਰਿਮੰਦਰ ਸਾਹਿਬ' ਦੇ ਦਰਸ਼ਨ ਕਰਨ ਆਉਂਦੇ ਹਨ, ਉਨ੍ਹਾਂ ਨੂੰ ਗੁਰਬਾਣੀ ਦੇ ਸ਼ਬਦ ਤੇ ਉਨ੍ਹਾਂ ਦੇ ਅਰਥਾਂ ਦੀ ਭਰਪੂਰ ਜਾਣਕਾਰੀ ਮਿਲੇਗੀ। ਗੁਰੂ ਸੇਵਾ ਸੁਸਾਇਟੀ ਕੈਨੇਡਾ ਦੇ ਪ੍ਰਧਾਨ ਸ. ਪਰਮਿੰਦਰ ਸਿੰਘ ਵੱਲੋਂ ਦੱਸਿਆ ਹੈ ਕਿ ਇਸ ਸਕਰੀਨ ਉੱਪਰ ਧੁੱਪ ਅਤੇ ਮੀਂਹ ਦਾ ਕੋਈ ਅਸਰ ਨਹੀਂ ਹੋਵੇਗਾ। ਇਹ ਖ਼ਰਾਬ ਮੌਸਮ ਦੌਰਾਨ ਵੀ ਆਮ ਵਾਂਗ ਚੱਲਦੀ ਰਹੇਗੀ। ਉਨ੍ਹਾਂ ਦੱਸਿਆ ਕਿ ਸਕਰੀਨ ਦਾ ਅਕਾਰ ਸਾਢੇ ੧੩× ਸਾਢੇ ੧੯ ਫੁੱਟ ਹੈ। ਉਨ੍ਹਾਂ ਕਿਹਾ ਕਿ ਮੱਥਾ ਟੇਕਣ ਆਈਆਂ ਸੰਗਤਾਂ ਨੂੰ ਗੁਰਬਾਣੀ ਕੀਰਤਨ ਦੇ ਅਰਥਾਂ ਦੀ ਸਮਝ ਆਉਣ ਬਾਰੇ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਵਿਖੇ ਇਹ ਸਕਰੀਨ ਲਗਾ ਕੇ ਕੈਨੇਡਾ ਨਿਵਾਸੀ ਆਪਣੇ ਆਪ ਨੂੰ ਵਡਭਾਗੇ ਮਹਿਸੂਸ ਕਰਦੇ ਹਨ। ਉਨ੍ਹਾਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਜਥੇਦਾਰ ਅਵਤਾਰ ਸਿੰਘ ਦਾ ਵਿਸ਼ੇਸ਼ ਧੰਨਵਾਦ ਕਰਦਿਆਂ ਕਿਹਾ ਕਿ ਕੈਨੇਡਾ ਨਿਵਾਸੀ ਸੰਗਤਾਂ ਅਜਿਹੇ ਹੋਰ ਵੀ ਉਪਰਾਲੇ ਕਰਦੀਆਂ ਰਹਿਣਗੀਆਂ। ਇਸ ਮੌਕੇ ਸ. ਬਿਕਰਮਜੀਤ ਸਿੰਘ ਕੋਟਲਾ ਮੈਂਬਰ ਸ਼੍ਰੋਮਣੀ ਕਮੇਟੀ, ਸ. ਰੂਪ ਸਿੰਘ ਤੇ ਸ. ਸਤਬੀਰ ਸਿੰਘ ਸਕੱਤਰ, ਸ. ਮਨਜੀਤ ਸਿੰਘ ਨਿੱਜੀ ਸਕੱਤਰ ਪ੍ਰਧਾਨ ਸਾਹਿਬ ਆਦਿ ਹਾਜ਼ਰ ਸਨ

## ਕਸ਼ਮੀਰ ਦੀਆਂ ਸਿੱਖ ਬੱਚੀਆਂ ਨੂੰ ਸ਼੍ਰੋਮਣੀ ਕਮੇਟੀ ਮੁਫਤ ਵਿੱਦਿਆ ਤੇ ਰਿਹਾਇਸ਼ ਦੇਵੇਗੀ -ਜਥੇਦਾਰ ਅਵਤਾਰ ਸਿੰਘ

ਸ੍ਰੀ ਅੰਮ੍ਰਿਤਸਰ: ੦੭ ਫਰਵਰੀ- ਜੰਮੂ ਕਸ਼ਮੀਰ ਵਿਚ ਉੱਚ ਸਿੱਖਿਆ ਪ੍ਰਾਪਤ ਕਰਨ ਵਾਲੀਆਂ ਸਿੱਖ ਬੱਚੀਆਂ ਨੂੰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਆਪਣੇ ਕਾਲਜਾਂ ਵਿਚ ਮੁਫਤ ਵਿੱਦਿਆ ਅਤੇ ਰਿਹਾਇਸ਼ ਦੇਵੇਗੀ ਅਤੇ ਜੰਮੂ ਕਸ਼ਮੀਰ ਵਿਚ ਸਥਿਤ ਜਿਹੜੇ ਸਕੂਲ ਸਿੱਖੀ ਦੇ ਪ੍ਰਚਾਰ ਪ੍ਰਸਾਰ ਲਈ ਅੱਗੇ ਆਉਣਗੇ ਉਨ੍ਹਾਂ ਨੂੰ ਯੋਗ ਸਹਾਇਤਾ ਦਿੱਤੀ ਜਾਵੇਗੀ। ਇਨ੍ਹਾਂ ਸ਼ਬਦਾਂ ਦਾ ਪ੍ਰਗਟਾਵਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਜਥੇਦਾਰ ਅਵਤਾਰ ਸਿੰਘ ਨੇ ਸ਼੍ਰੋਮਣੀ ਕਮੇਟੀ ਦੇ ਮੁੱਖ ਦਫ਼ਤਰ ਵਿਖੇ ਕੀਤਾ। ਉਨ੍ਹਾਂ ਕਿਹਾ ਕਿ ਜੰਮੂ ਕਸ਼ਮੀਰ ਦੇ ਸਮੁੱਚੇ

ਸਕੂਲਾਂ ਦਾ ਸਰਵੇ ਕਰਨ ਲਈ ਇਕ ਕਮੇਟੀ ਦਾ ਗਠਨ ਕੀਤਾ ਜਾਵੇਗਾ, ਜੋ ਵਿਸਥਾਰਤ ਰਿਪੋਰਟ ਪੇਸ਼ ਕਰੇਗੀ। ਕਸ਼ਮੀਰ ਅੰਦਰ ਸਿੱਖਾਂ ਨੂੰ ਦਰਪੇਸ਼ ਸਮੱਸਿਆਵਾਂ ਸਬੰਧੀ ਅੱਜ ਡਾ. ਧਨਵੰਤ ਸਿੰਘ ਚੇਅਰਮੈਨ 'ਕਸ਼ਮੀਰ ਸਿੱਖ ਸੰਗਤ' ਵੱਲੋਂ ਜਥੇਦਾਰ ਅਵਤਾਰ ਸਿੰਘ ਨਾਲ ਚਰਚਾ ਕੀਤੀ ਗਈ।

ਡਾ. ਧਨਵੰਤ ਸਿੰਘ ਨੇ ਦੱਸਿਆ ਕਿ ਜੰਮੂ ਕਸ਼ਮੀਰ ਅੰਦਰ ਵੱਸਦੇ ਸਿੱਖਾਂ ਦੀਆਂ ਸਮੱਸਿਆਵਾਂ ਵਿਚ ਨਿਰੰਤਰ ਵਾਧਾ ਹੋ ਰਿਹਾ ਹੈ ਅਤੇ ਸਿੱਖ ਆਪਣੇ-ਆਪ ਨੂੰ ਅਸੁਰੱਖਿਅਤ ਮਹਿਸੂਸ ਕਰ ਰਹੇ ਹਨ।

ਡਾ. ਧਨਵੰਤ ਸਿੰਘ ਨੇ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਨੂੰ ਦੱਸਿਆ ਕਿ ਸਿੱਖ ਜੋ ਕਿ ਮਿਹਨਤੀ ਹੋਣ ਕਾਰਨ ਦੁਨੀਆ ਭਰ ਵਿਚ ਜਾਣੇ ਜਾਂਦੇ ਹਨ ਪਰ ਕਸ਼ਮੀਰ ਅੰਦਰ ਬੇਵੱਸ ਅਤੇ ਲਾਚਾਰ ਨਜ਼ਰ ਆ ਰਹੇ ਹਨ। ਕਸ਼ਮੀਰ ਅੰਦਰ ਸਿੱਖਾਂ ਦੀਆਂ ਜ਼ਮੀਨਾਂ ਦੀ ਵੀ ਹਾਲਤ ਬਹੁਤੀ ਸੰਤੁਸ਼ਟੀਜਨਕ ਨਹੀਂ ਹੈ। ਨੌਕਰੀਆਂ ਵਿਚ ਸਿੱਖਾਂ ਨੂੰ ਨਕਾਰਿਆ ਜਾ ਰਿਹਾ ਹੈ। ਸਿੱਖ ਵਪਾਰੀਆਂ ਨੂੰ ਆਪਣੀ ਅਜ਼ਾਦਾਨਾ ਸੋਚ ਨਾਲ ਵਪਾਰ ਨਹੀਂ ਕਰਨ ਦਿੱਤਾ ਜਾ ਰਿਹਾ। ਸਿੱਖ ਵੱਸੋਂ ਵਾਲੇ ਇਲਾਕਿਆਂ ਵਿਚ ਸਿੱਖ ਸੰਸਥਾਵਾਂ ਦੀ ਅਣਹੋਂਦ ਕਾਰਨ ਸਿੱਖ ਲੜਕੀਆਂ ਨੂੰ ਮੁਸਲਿਮ ਸੰਸਥਾਵਾਂ ਵਿਚ ਪੜ੍ਹਨਾ ਪੈਂਦਾ ਹੈ, ਜਿੱਥੇ ਉਹ ਅਸੁਰੱਖਿਅਤ ਹਨ। ਇਨ੍ਹਾਂ ਸੰਸਥਾਵਾਂ ਵਿਚ ਸਿੱਖ ਬੱਚੀਆਂ ਨੂੰ ਵਰਗਲਾਉਣ ਵਰਗੀਆਂ ਘਟਨਾਵਾਂ ਵੀ ਵਾਪਰ ਰਹੀਆਂ ਹਨ। ਇੱਥੇ ਹੀ ਬਸ ਨਹੀਂ ਕਸ਼ਮੀਰ ਅੰਦਰ ਸਿੱਖਾਂ ਦੇ ਘੱਟ ਗਿਣਤੀ ਵਿਚ ਹੋਣ ਤੋਂ ਬਾਅਦ ਵੀ ਮਿਨਾਰਟੀ ਦਰਜਾ ਨਾ ਮਿਲਣਾ ਸਿੱਖਾਂ ਨਾਲ ਸਰਾਸਰ ਧੱਕਾ ਹੈ। ਸਿੱਖ ਧਰਮ ਦੀ ਪਹਿਚਾਣ ਸ਼ਬਦ 'ਸਿੰਘ' ਅਤੇ 'ਕੌਰ' ਨੂੰ ਵੀ ਮੁਸਲਿਮ ਲੋਕਾਂ ਵੱਲੋਂ ਮਜ਼ਾਕ ਕੀਤਾ ਜਾਂਦਾ ਹੈ। ਅਜਿਹੀਆਂ ਮੁਸ਼ਕਿਲਾਂ ਦਾ ਸਾਹਮਣਾ ਕਰ ਰਹੇ ਸਿੱਖ ਮਾਨਸਿਕ ਤੌਰ 'ਤੇ ਟੁੱਟ ਚੁੱਕੇ ਹਨ। ਬਾਹਰੋਂ ਉਹ ਬੇਸ਼ੱਕ ਸਿੱਖੀ ਸਰੂਪ ਵਿਚ ਹੋਣ ਕਾਰਨ ਸਿੱਖ ਨਜ਼ਰ ਆਉਂਦੇ ਹਨ ਪਰ ਅੰਦਰੋਂ ਝੋਰੇ ਵਿਚ ਹਨ।

ਜ਼ਿਕਰਯੋਗ ਹੈ ਕਿ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਜਥੇਦਾਰ ਅਵਤਾਰ ਸਿੰਘ ਵੱਲੋਂ ਪਹਿਲਾਂ ਵੀ ਇੱਕ ਪੱਤਰ ਰਾਹੀਂ ਪ੍ਰਧਾਨ ਮੰਤਰੀ ਡਾ. ਮਨਮੋਹਨ ਸਿੰਘ ਨੂੰ ਕਿਹਾ ਗਿਆ ਸੀ, ਕਿ ਜੰਮੂ ਕਸ਼ਮੀਰ ਵਿਚ ਸਿੱਖ ਬਹੁਤ ਘੱਟ ਗਿਣਤੀ ਦੇ ਵਿਚ ਹਨ ਜਿਸ ਕਾਰਨ ਉਹ ਸੁਰੱਖਿਆ ਪੱਖੋਂ ਆਪਣੇ-ਆਪ ਨੂੰ ਬਹੁਤ ਡਰੇ ਹੋਏ ਮਹਿਸੂਸ ਕਰਦੇ ਹਨ। ਉਨ੍ਹਾਂ ਦੇ ਮੁੱਖ ਕਾਰੋਬਾਰ ਟਰਾਂਸਪੋਰਟ, ਖੇਤੀਬਾੜੀ, ਵਪਾਰ ਅਤੇ ਨੌਕਰੀਆਂ ਹਨ। ਇਕ ਪਾਸੇ ਤਾਂ ਉਨ੍ਹਾਂ ਨੂੰ ਅੱਤਵਾਦ ਦਾ ਖਤਰਾ ਹੈ ਦੂਸਰੇ ਪਾਸੇ ਉਨ੍ਹਾਂ ਨੂੰ ਕਿਸੇ ਤਰ੍ਹਾਂ ਦੀ ਕੋਈ ਸਹੂਲਤ ਨਹੀਂ ਦਿੱਤੀ ਜਾ ਰਹੀ ਨਾ ਉਨ੍ਹਾਂ ਨੂੰ ਕੇਂਦਰ ਸਰਕਾਰ ਪਾਸੋਂ ਤੇ ਨਾ ਹੀ ਰਾਜ ਸਰਕਾਰ ਪਾਸੋਂ ਕੋਈ ਘੱਟ ਗਿਣਤੀਆਂ ਪ੍ਰਤੀ ਕੋਈ ਰਿਜ਼ਰਵੇਸ਼ਨ ਦਿੱਤੀ ਜਾਂਦੀ ਹੈ। ਪੱਤਰ ਅਨੁਸਾਰ ਸਿੱਖਾਂ ਨੂੰ ਜੰਮੂ ਕਸ਼ਮੀਰ ਅੰਦਰ ਘੱਟ ਗਿਣਤੀ

ਦਰਜਾ ਦੇਣ ਦੀ ਵੀ ਗੱਲ ਕਹੀ ਗਈ ਸੀ। ਇਸ ਮੁਲਾਕਾਤ ਸਮੇਂ ਮੇਜਰ ਸੁਰਿੰਦਰ ਕੌਰ ਪ੍ਰਧਾਨ ਇਸਤ੍ਰੀ ਵਿੰਗ 'ਕਸ਼ਮੀਰ ਸਿੱਖ ਸੰਗਤ', ਸ਼੍ਰੋਮਣੀ ਕਮੇਟੀ ਦੇ ਸਕੱਤਰ ਸ. ਰੂਪ ਸਿੰਘ, ਐਡੀ: ਸਕੱਤਰ ਸ. ਮਨਜੀਤ ਸਿੰਘ ਅਤੇ ਸ. ਰਾਮਪਾਲ ਸਿੰਘ ਬਹਿਣੀਵਾਲ ਅੰਤ੍ਰਿੰਗ ਮੈਂਬਰ ਆਦਿ ਹਾਜ਼ਰ ਸਨ।

## ਪਾਕਿਸਤਾਨ ਸੁਪਰੀਮ ਕੋਰਟ ਦਾ ਫੈਸਲਾ ਸ਼ਲਾਘਾਯੋਗ

ਸ੍ਰੀ ਅੰਮ੍ਰਿਤਸਰ: ੦੮ ਫਰਵਰੀ- ਪਾਕਿਸਤਾਨ ਦੀ ਸੁਪਰੀਮ ਕੋਰਟ ਵੱਲੋਂ ਘੱਟ ਗਿਣਤੀਆਂ ਦੇ ਧਾਰਮਿਕ ਅਸਥਾਨਾਂ ਦੇ ਲਾਗਲੀਆਂ ਬੇਸ਼ਕੀਮਤੀ ਜ਼ਮੀਨਾਂ ਜਾਇਦਾਦਾਂ 'ਤੇ ਭੂ-ਮਾਫੀਆ ਗਰੁੱਪਾਂ ਵੱਲੋਂ ਪ੍ਰਸ਼ਾਸਨ ਦੀ ਮਿਲੀ-ਭੁਗਤ ਨਾਲ ਨਾਜਾਇਜ਼ ਕਬਜ਼ੇ ਕਰਨ ਜਾਂ ਖਰੀਦੋ-ਫਰੋਖਤ ਕਰਨ 'ਤੇ ਲਗਾਈ ਪਾਬੰਦੀ ਵਾਲੇ ਫੈਸਲੇ ਨੂੰ ਸ਼ਲਾਘਾਯੋਗ ਦੱਸਦਿਆਂ ਜਥੇਦਾਰ ਅਵਤਾਰ ਸਿੰਘ ਪ੍ਰਧਾਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਕਿਹਾ ਕਿ ਘੱਟ ਗਿਣਤੀ ਖਾਸਕਰ ਸਿੱਖ ਭਾਈਚਾਰੇ ਲਈ ਇਹ ਵੱਡੀ ਰਾਹਤ ਵਾਲਾ ਫੈਸਲਾ ਹੈ।

ਸ਼੍ਰੋਮਣੀ ਕਮੇਟੀ ਦਫ਼ਤਰ ਤੋਂ ਜਾਰੀ ਪ੍ਰੈੱਸ ਰਿਲੀਜ਼ 'ਚ ਜਥੇਦਾਰ ਅਵਤਾਰ ਸਿੰਘ ਨੇ ਕਿਹਾ ਕਿ ਗੁਰਦੁਆਰਾ ਸ਼ਹੀਦ ਭਾਈ ਤਾਰੂ ਸਿੰਘ ਚੂਨਾ ਮੰਡੀ ਲਾਹੌਰ ਦੇ ਨਾਲ ਲੱਗਦੀ ਗੁਰਦੁਆਰਾ ਸਾਹਿਬ ਦੀ ਕਰੋੜਾਂ ਰੁਪਏ ਦੀ ਕੀਮਤੀ ਜਾਇਦਾਦ ਸੁਪਰੀਮ ਕੋਰਟ ਦੇ ਇਸ ਅਹਿਮ ਫੈਸਲੇ ਨਾਲ ਖੁਰਦ-ਬੁਰਦ ਹੋਣੋਂ ਬਚ ਜਾਵੇਗੀ। ਉਨ੍ਹਾਂ ਕਿਹਾ ਕਿ ਗੁਰਦੁਆਰਾ ਸ਼ਹੀਦ ਭਾਈ ਤਾਰੂ ਸਿੰਘ ਜੀ ਚੂਨਾ ਮੰਡੀ ਲਾਹੌਰ ਦੀ ਜਾਇਦਾਦ 'ਤੇ ਨਾਜਾਇਜ਼ ਕਬਜ਼ੇ ਸਬੰਧੀ ਜਾਂ ਸਿੱਖ ਵਿਰਾਸਤੀ ਜਾਇਦਾਦਾਂ ਜਿਵੇਂ ਲਾਹੌਰ 'ਚ ਬੇਬੇ ਨਾਨਕੀ ਜੀ ਦੇ ਗੁਰਦੁਆਰਾ ਸਾਹਿਬ ਦੀ ਜ਼ਮੀਨ, ਮਹਾਰਾਜਾ ਰਣਜੀਤ ਸਿੰਘ ਦਾ ਗਰਮੀਆਂ ਦਾ ਮਹਿਲ 'ਸਮਰ ਪੈਲੇਸ' ਤੇ ਹੋਰ ਗੁਰਦੁਆਰਾ ਸਾਹਿਬਾਨ ਦੀਆਂ ਜਾਇਦਾਦਾਂ 'ਤੇ ਕਬਜ਼ੇ ਕਰਨ ਦੀਆਂ ਘਟਨਾਵਾਂ ਸਾਹਮਣੇ ਆਈਆਂ ਸਨ।

ਸਿੱਖ ਵਿਰਾਸਤ ਨਾਲ ਸੰਬੰਧਿਤ ਜਾਇਦਾਦਾਂ ਬਾਰੇ ਵਾਰ-ਵਾਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਪਾਕਿਸਤਾਨ ਸਰਕਾਰ ਨੂੰ ਪੱਤਰ ਲਿਖ ਕੇ ਇਸ ਦੀ ਹਿਫ਼ਾਜ਼ਤ ਲਈ ਕਿਹਾ ਗਿਆ ਸੀ। ਇਸ ਤੋਂ ਇਲਾਵਾ ਪਾਕਿਸਤਾਨ ਔਕਾਫ ਬੋਰਡ ਦੇ ਚੇਅਰਮੈਨ ਜਨਾਬ ਸਈਅਦ ਆਸਿਫ ਹਾਸ਼ਮੀ ਜਦੋਂ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਦਰਸ਼ਨ ਕਰਨ ਆਏ ਸਨ, ਉਨ੍ਹਾਂ ਨਾਲ ਵੀ ਸੂਚਨਾ ਕੇਂਦਰ ਵਿਖੇ ਗੱਲਬਾਤ ਕੀਤੀ ਗਈ ਸੀ, ਪਰੰਤੂ ਸਾਡੀ ਗੱਲ ਵੱਲ ਪਾਕਿਸਤਾਨ ਸਰਕਾਰ ਵੱਲੋਂ ਖਾਸ ਧਿਆਨ ਨਹੀਂ ਸੀ ਦਿੱਤਾ ਗਿਆ ਹੁਣ ਸੁਪਰੀਮ ਕੋਰਟ ਦੇ ਇਸ ਫੈਸਲੇ ਨਾਲ ਵੱਡੀ ਰਾਹਤ ਮਿਲੇਗੀ। ■

# ਧਰਮ ਪ੍ਰਚਾਰ ਕਮੇਟੀ ਦੀਆਂ ਪ੍ਰਚਾਰ ਵਹੀਰ ਸਰਗਰਮੀਆਂ

## ਪਿੰਡ ਮਾੜੀ ਮੇਘਾ ਵਿਖੇ ਗੁਰਮਤਿ ਸਮਾਗਮ

ਭਾਈ ਗੁਰਬਚਨ ਸਿੰਘ ਕਲਸੀਆਂ ਪ੍ਰਚਾਰਕ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਪਿੰਡ ਮਾੜੀ ਮੇਘਾ ਤਹਿਸੀਲ ਪੱਟੀ ਜ਼ਿਲ੍ਹਾ ਤਰਨਤਾਰਨ ਸਾਹਿਬ ਵਿਖੇ ਗੁਰਦੁਆਰਾ ਸ੍ਰੀ ਗੁਰੂ ਸਿੰਘ ਸਭਾ ਵਿਖੇ ਮਿਤੀ ੨੩-੧੨-੨੦੧੨ ਨੂੰ ਧਰਮ ਪ੍ਰਚਾਰ ਕਮੇਟੀ (ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ) ਵੱਲੋਂ ਅੰਮ੍ਰਿਤ-ਸੰਚਾਰ ਸਮਾਗਮ ਕਰਵਾਇਆ ਗਿਆ। ਜਿਸ ਵਿਚ ੮੬ ਪ੍ਰਾਣੀ ਅੰਮ੍ਰਿਤ ਛਕ ਕੇ ਗੁਰੂ ਵਾਲੇ ਬਣੇ। ਅੰਮ੍ਰਿਤ-ਅਭਿਲਾਖੀਆਂ ਨੂੰ ਕਕਾਰ ਧਰਮ ਪ੍ਰਚਾਰ ਕਮੇਟੀ ਵੱਲੋਂ ਭੇਟਾ ਰਹਿਤ ਦਿੱਤੇ ਗਏ। ਧਰਮ ਪ੍ਰਚਾਰ ਕਮੇਟੀ ਦੇ ਪ੍ਰਚਾਰਕਾਂ ਅਤੇ ਕਵੀਸ਼ਰਾਂ ਵੱਲੋਂ ਵੱਖ-ਵੱਖ ਨਗਰਾਂ ਵਿਚ ਦੀਵਾਨ ਸਜਾ ਕੇ ਭਰਵੀਂ ਪ੍ਰੇਰਨਾ ਕੀਤੀ ਗਈ। ਇਹ ਅੰਮ੍ਰਿਤ-ਸੰਚਾਰ ਸਮਾਗਮ ਸ. ਸਤਬੀਰ ਸਿੰਘ ਸਕੱਤਰ ਧਰਮ ਪ੍ਰਚਾਰ ਕਮੇਟੀ, ਭਾਈ ਮਨਜੀਤ ਸਿੰਘ ਮੈਂਬਰ ਸ਼੍ਰੋਮਣੀ ਗੁ: ਪ੍ਰ: ਕਮੇਟੀ ਦੀ ਪ੍ਰੇਰਨਾ ਅਨੁਸਾਰ ਕੀਤਾ ਗਿਆ।

## ਸਿੱਖ ਮਿਸ਼ਨ ਹਰਿਆਣਾ ਤੇ ਹਿਮਾਚਲ ਪ੍ਰਦੇਸ਼ ਵੱਲੋਂ ਅੰਮ੍ਰਿਤ-ਸੰਚਾਰ ਸਮਾਗਮ

ਇੰਚਾਰਜ ਸਿੱਖ ਮਿਸ਼ਨ ਹਰਿਆਣਾ ਤੇ ਹਿਮਾਚਲ ਪ੍ਰਦੇਸ਼ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਸਿੱਖ ਧਰਮ ਦੇ ਪ੍ਰਚਾਰ ਅਤੇ ਪਸਾਰ ਦੀ ਲਹਿਰ ਨੂੰ ਅੱਗੇ ਤੋਰਦਿਆਂ ਵੱਖ-ਵੱਖ ਸਥਾਨਾਂ 'ਤੇ ਅੰਮ੍ਰਿਤ-ਸੰਚਾਰ ਸਮਾਗਮ ਕਰਵਾਏ ਗਏ ਜਿਸ ਤਹਿਤ ਗੁਰਦੁਆਰਾ ਮੰਜੀ ਸਾਹਿਬ ਅੰਬਾਲਾ ਵਿਖੇ ਮਿਤੀ ੧੬-੧੨-੨੦੧੨ ਨੂੰ ੮੧ ਪ੍ਰਾਣੀ, ਮਿਤੀ ੧੭-੧੨-੨੦੧੨ ਨੂੰ ਗੁਰਦੁਆਰਾ ਸੀਸ ਗੰਜ ਸਾਹਿਬ ਤਰਾਵੜੀ (ਕਰਨਾਲ) ਵਿਖੇ ੬੭ ਪ੍ਰਾਣੀ, ਮਿਤੀ ੧੮-੧੨-੨੦੧੨ ਨੂੰ ਗੁਰਦੁਆਰਾ ਸ੍ਰੀ ਗੁਰੂ ਸਿੰਘ ਸਭਾ ਪਿੰਡ ਨਗਲਾ ਵਿਖੇ ੧੪ ਪ੍ਰਾਣੀ ਅਤੇ ਮਿਤੀ ੧੯-੧੨-੨੦੧੨ ਨੂੰ ਗੁਰਦੁਆਰਾ ਸ੍ਰੀ ਗੁਰੂ ਸਿੰਘ ਸਭਾ ਪਿੰਡ ਮੂਣਕ (ਕਰਨਾਲ) ਵਿਖੇ ੩੫ ਪ੍ਰਾਣੀ ਖੰਡੇ-ਬਾਟੇ ਦੀ ਪਾਹੁਲ ਛਕ ਕੇ ਗੁਰੂ ਵਾਲੇ ਬਣੇ। ਇਨ੍ਹਾਂ ਸਮੁੱਚੇ ਸਮਾਗਮਾਂ ਵਿਚ ਮਿਸ਼ਨ ਦੇ ਪ੍ਰਚਾਰਕਾਂ ਵੱਲੋਂ 'ਸਿੱਖ ਰਹਿਤ ਮਰਯਾਦਾ' ਅਤੇ ਸਿੱਖ ਸਿਧਾਂਤਾਂ ਬਾਰੇ ਜਾਣਕਾਰੀ ਦਿੱਤੀ ਗਈ। ਸਾਰੇ ਸਮਾਗਮਾਂ ਦੌਰਾਨ ਕਕਾਰ ਭੇਟਾ ਰਹਿਤ ਦਿੱਤੇ ਗਏ।

## ਧਰਮ ਪ੍ਰਚਾਰ ਲਹਿਰ ਅਤੇ ਸਿੱਖ ਵਿਰਸਾ ਸੰਭਾਲ ਮੁਹਿੰਮ ਵੱਲੋਂ ਹਲਕਾ ਅਮਲੋਹ ਵਿਖੇ ਗੁਰਮਤਿ ਸਮਾਗਮ

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਜਥੇਦਾਰ ਅਵਤਾਰ ਸਿੰਘ ਵੱਲੋਂ ਸਿੱਖ ਧਰਮ ਦੇ ਪ੍ਰਚਾਰ ਅਤੇ ਸਿੱਖ ਪੰਥ ਦੀ ਚੜ੍ਹਦੀ ਕਲਾ ਲਈ ਅਖੰਡ ਕੀਰਤਨੀ ਜਥਾ ਇੰਟਰਨੈਸ਼ਨਲ ਅਤੇ ਧਰਮ ਪ੍ਰਚਾਰ ਲਹਿਰ ਦੇ ਮੁਖੀ ਜਥੇਦਾਰ ਬਲਦੇਵ ਸਿੰਘ ਦੀ ਯੋਗ ਅਗਵਾਈ ਹੇਠ ਚਲਦੀ ਵਹੀਰ ਦੇ ਰੂਪ ਵਿਚ ੮੬ਵੇਂ ਗੇੜ ਦੀ ਧਰਮ ਪ੍ਰਚਾਰ ਵਹੀਰ ਵੱਲੋਂ ਸਾਕਾ ਸਰਹਿੰਦ ਨੂੰ ਸਮਰਪਿਤ ਗੁਰਮਤਿ ਸਮਾਗਮ ਅਤੇ ਅੰਮ੍ਰਿਤ-ਸੰਚਾਰ ਸਮਾਗਮ ਮਿਤੀ ੧੧ ਤੋਂ ੧੫ ਦਸੰਬਰ ੨੦੧੨ ਤਕ ਸ੍ਰੀ ਫਤਿਹਗੜ੍ਹ ਸਾਹਿਬ ਦੇ ਅਮਲੋਹ ਹਲਕੇ ਦੇ ਪੰਜ ਪਿੰਡਾਂ ਵਿਚ ਕੀਤੇ ਗਏ। ੧੧ ਦਸੰਬਰ ਤੋਂ

ਇਹ ਸਮਾਗਮ ਪਿੰਡ ਵੜੈਚਾਂ ਤੋਂ ਅਰੰਭ ਹੋਏ। ਉਪਰੰਤ ੧੨ ਦਸੰਬਰ ਨੂੰ ਪਿੰਡ ਭਾਮੜੀ, ੧੩ ਦਸੰਬਰ ਨੂੰ ਪਿੰਡ ਉੱਚੀ ਰੁੜਕੀ, ੧੪ ਨੂੰ ਪਿੰਡ ਕੌਲਗੜ੍ਹ ਅਤੇ ੧੫ ਦਸੰਬਰ ਨੂੰ ਮੁੱਖ ਸਮਾਗਮ ਪਿੰਡ ਸਲਾਣਾ ਦੂਲਾ ਸਿੰਘ ਵਾਲਾ ਵਿਖੇ ਕਰਵਾਇਆ ਗਿਆ। ਇਨ੍ਹਾਂ ਪੰਜ ਦਿਨਾਂ ਦੇ ਸਮਾਗਮਾਂ ਦੌਰਾਨ ੧੧੮ ਪ੍ਰਾਣੀਆਂ ਨੇ ਅੰਮ੍ਰਿਤ-ਪਾਨ ਕੀਤਾ ਅਤੇ ੧੩੫੦ ਵੀਰਾਂ ਨੇ ਕੇਸ ਰੱਖਣ ਦਾ ਪ੍ਰਣ ਲਿਆ। ਸਾਬਤ ਸੂਰਤ ਨੌਜਵਾਨਾਂ ਅਤੇ ਬੱਚਿਆਂ ਨੂੰ ਸਨਮਾਨਿਤ ਕੀਤਾ ਗਿਆ। ਇਨ੍ਹਾਂ ਸਮਾਗਮਾਂ ਦੇ ਮੁੱਖ ਪ੍ਰਬੰਧਕ ਮੈਂਬਰ ਸ਼੍ਰੋਮਣੀ ਕਮੇਟੀ ਸ. ਰਵਿੰਦਰ ਸਿੰਘ ਖਾਲਸਾ ਵੀ ਰੋਜ਼ਾਨਾ ਸਵੇਰੇ-ਸ਼ਾਮ ਸਮਾਗਮਾਂ 'ਚ ਸ਼ਮੂਲੀਅਤ ਕਰਦੇ ਰਹੇ ਅਤੇ ਸੰਗਤਾਂ ਨੂੰ ਸਿੱਖ ਰਹਿਤ ਮਰਯਾਦਾ ਦੇ ਧਾਰਨੀ ਹੋਣ ਸਬੰਧੀ ਗੁਰਮਤਿ ਵਿਚਾਰ ਸਾਂਝੇ ਕਰਦੇ ਰਹੇ। ਇਸ ਦੌਰਾਨ ਸ੍ਰੀ ਗੁਰੂ ਰਾਮਦਾਸ ਮੈਡੀਕਲ ਹਸਪਤਾਲ ਵੱਲੋਂ ਇਕ ਮੁਫ਼ਤ ਮੈਡੀਕਲ ਕੈਂਪ ਵੀ ਲਗਾਇਆ ਗਿਆ।

## ਹਲਕਾ ਜਲਾਲਾਬਾਦ ਵਿਖੇ ਗੁਰਮਤਿ ਤੇ ਅੰਮ੍ਰਿਤ-ਸੰਚਾਰ ਸਮਾਗਮ

ਧਰਮ ਪ੍ਰਚਾਰ ਕਮੇਟੀ ਵੱਲੋਂ ਹਲਕਾ ਜਲਾਲਾਬਾਦ, ਜ਼ਿਲ੍ਹਾ ਫਾਜਿਲਕਾ ਵਿਖੇ ਹੇਠ ਲਿਖੇ ਅਨੁਸਾਰ ਗੁਰਮਤਿ ਤੇ ਅੰਮ੍ਰਿਤ ਸੰਚਾਰ ਸਮਾਗਮ ਕਰਵਾਏ ਗਏ।

| ਸਥਾਨ | ਮਿਤੀ | ਪ੍ਰਾਣੀ |
|---|---|---|
| ਪਿੰਡ ਸਬਾਜ ਕੇ ਪ੍ਰਭਾਤ ਸਿੰਘ ਵਾਲਾ ਉਤਾੜ | ੧੬-੯-੨੦੧੨ | ੩੮ |
| ਪਿੰਡ ਖੈਰੇ ਕੇ ਉਤਾੜ | ੨-੧੦-੨੦੧੨ | ੪੦ |
| ਪਿੰਡ ਮੰਨੇਵਾਲਾ ਗੁ:ਸ਼ਹੀਦ ਭਾਈ ਮਤੀ ਦਾਸ ਜੀ | ੨੫-੧੧-੨੦੧੨ | ੬੪ |
| ਗੁ: ਚਾਰ ਸਾਹਿਬਜ਼ਾਦੇ,ਪਿੰਡ ਅੱਡਾ ਚੱਕ ਸੈਦੋਕੀ | ੨੩-੧੨-੨੦੧੨ | ੩੫ |

ਮਿਤੀ ੬ ਤੋਂ ੨੭ ਅਕਤੂਬਰ ੨੦੧੨ ਤਕ ਹਲਕੇ ਦੇ ੨੨ ਸਕੂਲਾਂ ਵਿਚ ਸੁੰਦਰ ਦਸਤਾਰ ਸਜਾਉਣ ਦੇ ਮੁਕਾਬਲੇ ਕਰਵਾਏ ਗਏ। ਇਨ੍ਹਾਂ ਮੁਕਾਬਲਿਆਂ ਵਿਚ ਹਰੇਕ ਸਕੂਲ ਦੇ ੧੪ ਵਿਦਿਆਰਥੀਆਂ ਨੇ ਭਾਗ ਲਿਆ। ਪਹਿਲਾ, ਦੂਜਾ ਤੇ ਤੀਜਾ ਸਥਾਨ ਹਾਸਲ ਕਰਨ ਵਾਲੇ ਵਿਦਿਆਰਥੀਆਂ ਤੇ ਬਾਕੀ ਭਾਗ ਲੈਣ ਵਾਲੇ ਸਾਰੇ ਵਿਦਿਅਰਥੀਆਂ ਨੂੰ ਧਰਮ ਪ੍ਰਚਾਰ ਕਮੇਟੀ ਵੱਲੋਂ ਮੈਡਲ ਤੇ ਧਾਰਮਿਕ ਪੁਸਤਕਾਂ ਦੇ ਕੇ ਸਨਮਾਨਿਤ ਕੀਤਾ ਗਿਆ।

## ਸਿੱਖ ਮਿਸ਼ਨ ਕਲਕੱਤਾ (ਪੂਰਬੀ ਭਾਰਤ) ਵੱਲੋਂ ਗੁਰਮਤਿ ਸਮਾਗਮ

ਸਿੱਖ ਮਿਸ਼ਨ ਕਲਕੱਤਾ ਦੇ ਇੰਚਾਰਜ ਸ. ਜਗਮੋਹਨ ਸਿੰਘ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਸਿੱਖ ਮਿਸ਼ਨ ਕਲਕੱਤਾ (ਪੂਰਬੀ ਭਾਰਤ) ਅਤੇ ਗੁਰੂ ਗੋਬਿੰਦ ਸਿੰਘ ਸਟੱਡੀ ਸਰਕਲ ਧੰਨਬਾਦ (ਝਾਰਖੰਡ) ਵੱਲੋਂ ਬੜਾ ਗੁਰਦੁਆਰਾ ਬੈਂਕ ਮੋੜ ਧੰਨਬਾਦ ਵਿਖੇ ਮਿਤੀ ੨੬-੧੨-੨੦੧੨ ਤੋਂ ਲੈ ਕੇ ੧-੧-੨੦੧੩ ਤਕ ਬੱਚਿਆਂ ਲਈ ਗੁਰਮਤਿ ਸਿੱਖਿਆ ਕੈਂਪ ਲਗਾਇਆ ਗਿਆ ਜਿਸ ਵਿਚ ੨੦੦ ਵਿਦਿਆਰਥੀਆਂ ਨੇ ਭਾਗ ਲਿਆ। ਪ੍ਰਚਾਰਕ ਭਾਈ ਪਰਵਿੰਦਰ ਸਿੰਘ, ਭਾਈ ਪਰਗਟ ਸਿੰਘ, ਭਾਈ ਚਰਨਜੀਤ ਸਿੰਘ ਨੇ ਗੁਰਮਤਿ ਦੀ ਸਿੱਖਿਆ ਦਿੱਤੀ। ਇਸ ਮੌਕੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਵੱਲੋਂ ਫ੍ਰੀ ਲਿਟਰੇਚਰ ਵੰਡਿਆ ਗਿਆ। ਕੈਂਪ ਵਿਚ ਬੱਚਿਆਂ ਦੇ ਪ੍ਰਸ਼ਨੋਤਰੀ, ਦਸਤਾਰ, ਕਵਿਤਾ, ਲੈਕਚਰ ਮੁਕਾਬਲੇ ਕਰਵਾਏ ਗਏ। ਜੇਤੂ ਬੱਚਿਆਂ ਨੂੰ ਇਨਾਮ ਵੰਡੇ ਗਏ। ਸਮਾਪਤੀ ਵਾਲੇ ਦਿਨ ਮਿਤੀ ੧-੧-੨੦੧੩ ਨੂੰ ਅੰਮ੍ਰਿਤ-ਸੰਚਾਰ ਕਰਵਾਇਆ ਗਿਆ ਜਿਸ ਵਿਚ ੧੪ ਪ੍ਰਾਣੀਆਂ ਨੇ ਖੰਡੇ ਬਾਟੇ ਦੀ ਪਾਹੁਲ ਪ੍ਰਾਪਤ ਕੀਤੀ। ਗੁਰੂ ਗੋਬਿੰਦ ਸਿੰਘ ਸਟੱਡੀ ਸਰਕਲ ਧੰਨਬਾਦ ਦੇ ਕੁਆਰਡੀਨੇਟਰ ਸ. ਰਜਿੰਦਰ ਸਿੰਘ 'ਆਸਨਸੋਲ' ਨੇ ਕੈਂਪ ਦੇ

ਪ੍ਰਿੰਸੀਪਲ ਦੀ ਸੇਵਾ ਨਿਭਾਈ। ਗੁਰੂ ਗੋਬਿੰਦ ਸਿੰਘ ਸਟੱਡੀ ਸਰਕਲ ਦੇ ਪ੍ਰਧਾਨ ਸ. ਕਮਲਜੀਤ ਸਿੰਘ, ਮੈਂਬਰ ਕਮਲ ਸਿੰਘ, ਸ. ਮਨਜੀਤ ਸਿੰਘ, ਸ. ਅਜੀਤ ਸਿੰਘ, ਬੜਾ ਗੁਰਦੁਆਰਾ ਧੰਨਬਾਦ ਦੇ ਪ੍ਰਧਾਨ ਸ. ਰਜਿੰਦਰ ਸਿੰਘ, ਮੀਤ ਪ੍ਰਧਾਨ ਅਤੇ ਮੈਂਬਰ ਸ. ਦਲਬਾਗ ਸਿੰਘ ਤੇ ਸਮੂਹ ਮੈਂਬਰ ਸਾਹਿਬਾਨ ਨੇ ਭਰਪੂਰ ਸਹਿਯੋਗ ਦਿੱਤਾ।

## ਗੁਰਦੁਆਰਾ ਭਾਈ ਤਾਰਾ ਸਿੰਘ ਜੀ ਵਾਂ ਵਿਖੇ ਗੁਰਮਤਿ ਸਮਾਗਮ

ਪ੍ਰਚਾਰਕ ਭਾਈ ਗੁਰਬਚਨ ਸਿੰਘ ਕਲਸੀਆਂ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਹਲਕਾ ਵਲਟੋਹਾ ਗੁਰਦੁਆਰਾ ਭਾਈ ਤਾਰਾ ਸਿੰਘ ਜੀ ਪਿੰਡ ਵਾਂ ਜ਼ਿਲ੍ਹਾ ਤਰਨਤਾਰਨ ਸਾਹਿਬ ਵਿਖੇ ਮਿਤੀ ੧੪-੧-੨੦੧੩ ਨੂੰ ਗੁਰਮਤਿ ਸਮਾਗਮ ਅਤੇ ਅੰਮ੍ਰਿਤ-ਸੰਚਾਰ ਸਮਾਗਮ ਕਰਵਾਇਆ ਗਿਆ। ਬਾਬਾ ਅਵਤਾਰ ਸਿੰਘ ਜੀ ਘਰਿਆਲਾ ਦੇ ਅਣਥੱਕ ਯਤਨਾਂ ਸਦਕਾ, ਵੱਖ-ਵੱਖ ਪਿੰਡਾਂ ਵਿਚ ਗੁਰਮਤਿ ਸਮਾਗਮ ਕੀਤੇ ਗਏ ਅਤੇ ਜਿਸ ਵਿਚ ਪ੍ਰੇਰਨਾ ਕਰਨ ਸਦਕਾ ੯੫ ਪ੍ਰਾਣੀ ਅੰਮ੍ਰਿਤ ਛਕ ਕੇ ਗੁਰੂ ਵਾਲੇ ਬਣੇ। ਅੰਮ੍ਰਿਤ-ਅਭਿਲਾਖੀਆਂ ਨੂੰ ਧਰਮ ਪ੍ਰਚਾਰ ਕਮੇਟੀ ਸ੍ਰੀ ਅੰਮ੍ਰਿਤਸਰ ਵੱਲੋਂ ਕਕਾਰ ਭੇਟਾ ਰਹਿਤ ਦਿੱਤੇ ਗਏ, ਇਸ ਮੌਕੇ ਭਾਈ ਮਨਜੀਤ ਸਿੰਘ, ਸ. ਵਿਰਸਾ ਸਿੰਘ ਵਲਟੋਹਾ ਮੁੱਖ ਸੰਸਦੀ ਸਕੱਤਰ, ਸ. ਜਗਜੀਤ ਸਿੰਘ ਪ੍ਰਧਾਨ ਮਹਿਮੂਦਪੁਰਾ, ਮਾਸਟਰ ਸਿੰਗਾਰਾ ਸਿੰਘ, ਸ. ਹਰਭਜਨ ਸਿੰਘ ਮਨਾਵਾਂ ਵਧੀਕ ਸਕੱਤਰ, ਸ. ਸੁਖਦੇਵ ਸਿੰਘ ਮੀਤ ਸਕੱਤਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅਤੇ ਨਾਮਵਰ ਕਵੀਸ਼ਰੀ ਜਥੇ, ਢਾਡੀ ਜਥੇ ਅਤੇ ਧਰਮ ਪ੍ਰਚਾਰ ਕਮੇਟੀ ਦੇ ਪ੍ਰਚਾਰਕਾਂ ਨੇ ਹਾਜ਼ਰੀਆਂ ਭਰ ਕੇ ਸੰਗਤਾਂ ਨੂੰ ਗੁਰੂ ਲੜ ਲੱਗਣ ਦੀ ਪ੍ਰੇਰਨਾ ਕੀਤੀ ਅਤੇ ਗੁਰਬਾਣੀ, ਗੁਰ-ਇਤਿਹਾਸ ਦੀ ਸੰਗਤ ਨਾਲ ਸਾਂਝ ਪੁਆਈ ਸ. ਕਰਨੈਲ ਸਿੰਘ ਮੈਨੇਜਰ ਨੇਂ ਆਈਆਂ ਸੰਗਤਾਂ ਦਾ ਧੰਨਵਾਦ ਕੀਤਾ।

## ਸਿੱਖ ਮਿਸ਼ਨ ਜੰਮੂ ਕਸ਼ਮੀਰ ਵੱਲੋਂ ਅੰਮ੍ਰਿਤ-ਸੰਚਾਰ ਸਮਾਗਮ

ਭਾਈ ਤਰਨਜੀਤ ਸਿੰਘ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਸਿੱਖ ਮਿਸ਼ਨ ਜੰਮੂ ਕਸ਼ਮੀਰ (ਧਰਮ ਪ੍ਰਚਾਰ ਕਮੇਟੀ ਸ੍ਰੀ ਅੰਮ੍ਰਿਤਸਰ) ਵੱਲੋਂ ਮਿਤੀ ੬-੧-੨੦੧੩ ਨੂੰ ਗੁਰਦੁਆਰਾ ਸਿੰਘ ਸਭਾ ਛੰਨੀ ਹਿੰਮਤ ਗੁਰੂ ਤੇਗ ਬਹਾਦਰ ਨਗਰ ਵਿਖੇ ਅੰਮ੍ਰਿਤ-ਸੰਚਾਰ ਸਮਾਗਮ ਕਰਵਾਇਆ ਗਿਆ ਜਿਸ ਵਿਚ ੧੨੨ ਪ੍ਰਾਣੀ ਗੁਰੂ ਵਾਲੇ ਬਣੇ। ਕਕਾਰ ਧਰਮ ਪ੍ਰਚਾਰ ਕਮੇਟੀ ਸ੍ਰੀ ਅੰਮ੍ਰਿਤਸਰ ਵੱਲੋਂ ਭੇਟਾ ਰਹਿਤ ਦਿੱਤੇ ਗਏ। ਸਿੱਖ ਮਿਸ਼ਨ ਜੰਮੂ ਕਸ਼ਮੀਰ ਦੇ ਇੰਚਾਰਜ ਭਾਈ ਸਵਰਨ ਸਿੰਘ ਖਾਲਸਾ ਨੇ ਸਿੱਖ ਸੰਗਤਾਂ ਨੂੰ ਸੰਬੋਧਨ ਕੀਤਾ ਅਤੇ ਸਮਾਗਮ ਦੀ ਸਫਲਤਾ ਅਤੇ ਵਿਸ਼ੇਸ਼ ਸਹਿਯੋਗ ਲਈ ਸਥਾਨਕ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਸ. ਹਰਭਜਨ ਸਿੰਘ ਨੇ ਸੰਗਤਾਂ ਦਾ ਧੰਨਵਾਦ ਕੀਤਾ।

## ਹਲਕਾ ਫਗਵਾੜਾ ਜ਼ਿਲ੍ਹਾ ਕਪੂਰਥਲਾ ਵਿਖੇ ਅੰਮ੍ਰਿਤ-ਸੰਚਾਰ

ਪ੍ਰਚਾਰਕ ਭਾਈ ਅਮਰਜੀਤ ਸਿੰਘ, ਭਾਈ ਹਰਵਿੰਦਰ ਸਿੰਘ ਅਤੇ ਭਾਈ ਹਰਜੀਤ ਸਿੰਘ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਹਲਕਾ ਫਗਵਾੜਾ ਜ਼ਿਲ੍ਹਾ ਕਪੂਰਥਲਾ ਵਿਖੇ ਜਥੇ. ਸੁਰਜੀਤ ਸਿੰਘ ਦੀ ਅਗਵਾਈ ਹੇਠ ਪ੍ਰਚਾਰ-ਵਹੀਰ ਚਲਾਇਆ ਗਿਆ ਜਿਸ ਤਹਿਤ ਪਿੰਡ ਅਠੌਲੀ, ਖੇੜਾ, ਹਰਦਾਸਪੁਰ, ਦਰਵੇਸ ਪਿੰਡ, ਸਰਹਾਲੀ ਭਾਣੋ ਕੀ, ਆਦਿ ਵੱਖ-ਵੱਖ ਪਿੰਡਾਂ ਵਿਚ ਮਿਤੀ ੨੦ ਤੋਂ ੩੦ ਜਨਵਰੀ ੨੦੧੩ ਤਕ ਸਮਾਗਮ ਕੀਤੇ ਗਏ ਇਸ ਦੌਰਾਨ ਧਰਮ ਪ੍ਰਚਾਰ ਕਮੇਟੀ (ਸ਼੍ਰੋ.ਗੁ.ਪ੍ਰ.ਕਮੇਟੀ) ਵੱਲੋਂ ਧਾਰਮਿਕ ਫ਼ਿਲਮਾਂ ਵੀ ਦਿਖਾਈਆਂ ਗਈਆਂ। ਵੱਖ-ਵੱਖ ਰਾਗੀ ਜਥੇ

ਢਾਡੀ ਜਥਿਆਂ ਵੱਲੋਂ ਸੰਗਤਾਂ ਨੂੰ ਗੁਰਬਾਣੀ ਅਤੇ ਸਿੱਖ ਇਤਿਹਾਸ ਸਰਵਣ ਕਰਵਾਉਂਦੇ ਹੋਏ ਖੰਡੇ-ਬਾਟੇ ਦੀ ਪਾਹੁਲ ਛਕਣ ਲਈ ਪ੍ਰੇਰਿਆ ਗਿਆ। ਮਿਤੀ ੩੧ ਜਨਵਰੀ ਨੂੰ ਪਿੰਡ ਅਠੌਲੀ ਵਿਖੇ ਮੁੱਖ ਸਮਾਗਮ ਕੀਤਾ ਗਿਆ ਜਿਸ ਵਿਚ ਸਿੰਘ ਸਾਹਿਬ ਗਿ. ਜਗਤਾਰ ਸਿੰਘ ਜੀ ਨੇ ਵਿਸ਼ੇਸ਼ ਤੌਰ 'ਤੇ ਪਹੁੰਚ ਕੇ ਸੰਗਤਾਂ ਨੂੰ ਗੁਰ-ਇਤਿਹਾਸ ਨਾਲ ਜਾਣੂ ਕਰਵਾਇਆ। ਤਖਤ ਸ੍ਰੀ ਕੇਸਗੜ੍ਹ ਸਾਹਿਬ ਤੋਂ ਪਹੁੰਚੇ ਪੰਜ ਪਿਆਰੇ ਸਾਹਿਬਾਨ ਨੇ ੬੫ ਪ੍ਰਾਣੀਆਂ ਨੂੰ ਅੰਮ੍ਰਿਤ ਛਕਾ ਕੇ ਗੁਰੂ ਵਾਲੇ ਬਣਾਇਆ। ਸਮੁੱਚੇ ਸਮਾਗਮਾਂ ਦੌਰਾਨ ਭਾਈ ਮੰਗਲ ਸਿੰਘ, ਭਾਈ ਗੁਰਨੇਕ ਸਿੰਘ, ਭਾਈ ਜੰਗ ਬਹਾਦਰ ਸਿੰਘ,ਭਾਈ ਜਗੀਰ ਸਿੰਘ ਅਤੇ ਭਾਈ ਗੁਰਿੰਦਰ ਸਿੰਘ ਆਦਿ ਤੋਂ ਇਲਾਵਾ ਵੱਡੀ ਗਿਣਤੀ ਵਿਚ ਸੰਗਤਾਂ ਨੇ ਹਾਜ਼ਰੀ ਭਰੀ।

## ਗੁਰਦੁਆਰਾ ਸ੍ਰੀ ਗਰਨਾ ਸਾਹਿਬ ਬੋਦਲ ਵਿਖੇ ਅੰਮ੍ਰਿਤ-ਸੰਚਾਰ ਸਮਾਗਮ

ਮੈਨੇਜਰ ਗੁਰਦੁਆਰਾ ਸ੍ਰੀ ਗਰਨਾ ਸਾਹਿਬ ਬੋਦਲ ਹੁਸ਼ਿਆਰਪੁਰ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਜਥੇ. ਬਲਬੀਰ ਸਿੰਘ ਕੁਰਾਲਾ ਮੈਂਬਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ,ਭਾਈ ਕਲਿਆਣ ਸਿੰਘ ਮਿਸ਼ਨਰੀ ਅਤੇ ਸ. ਜੋਗਿੰਦਰ ਸਿੰਘ ਦੇ ਸਹਿਯੋਗ ਨਾਲ ਗੁਰਦੁਆਰਾ ਸਾਹਿਬ ਵਿਖੇ ਹੋਏ ਅੰਮ੍ਰਿਤ-ਸੰਚਾਰ ਸਮਾਗਮਾਂ ਦੌਰਾਨ ਅੰਮ੍ਰਿਤ-ਪਾਨ ਕਰਨ ਵਾਲੇ ਪ੍ਰਾਣੀਆਂ ਦੀ ਗਿਣਤੀ ਹੇਠ ਲਿਖੇ ਅਨੁਸਾਰ ਹੈ :-

| ਮਿਤੀ | ਪ੍ਰਾਣੀ |
|---|---|
| ੧੬-੯-੨੦੧੨ | ੭੦ |
| ੧੬-੧੦-੨੦੧੨ | ੪੪ |
| ੧੫-੧੧-੨੦੧੨ | ੪੯ |
| ੨੫-੧੧-੨੦੧੨ | ੧੨ |
| ੧੫-੧੨-੨੦੧੨ | ੩੨ |
| ੧੩-੧-੨੦੧੩ | ੩੫ |

## ਹਲਕਾ ਰਮਦਾਸ ਵਿਖੇ ਅੰਮ੍ਰਿਤ ਸੰਚਾਰ ਸਮਾਗਮ

ਪ੍ਰਚਾਰਕ ਭਾਈ ਰਣਜੀਤ ਸਿੰਘ ਅਤੇ ਭਾਈ ਹਰਵਿੰਦਰ ਸਿੰਘ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਰਮਦਾਸ ਹਲਕੇ ਦੇ ਵੱਖ-ਵੱਖ ਕਰੀਬ ੭੦ ਪਿੰਡਾਂ ਵਿਚ ਧਰਮ ਪ੍ਰਚਾਰ ਰਾਹੀਂ ਅੰਮ੍ਰਿਤ ਛਕਣ ਅਤੇ ਸਿੱਖ ਵਿਰਸੇ ਨਾਲ ਜੁੜਨ ਦੀ ਪ੍ਰੇਰਨਾ ਕੀਤੀ ਗਈ। ਮਿਤੀ ੩੧ ਜਨਵਰੀ ੨੦੧੩ ਨੂੰ ਗੁ. ਰਮਦਾਸ ਸਮਾਧਾਂ (ਬ੍ਰਹਮ ਗਿਆਨੀ ਬਾਬਾ ਬੁੱਢਾ ਸਾਹਿਬ ਜੀ) ਦੇ ਅਸਥਾਨ ਵਿਖੇ, ਧਰਮ ਪ੍ਰਚਾਰ ਕਮੇਟੀ, ਸ੍ਰੀ ਅੰਮ੍ਰਿਤਸਰ ਵੱਲੋਂ ਅੰਮ੍ਰਿਤ-ਸੰਚਾਰ ਸਮਾਗਮ ਕਰਵਾਇਆ ਗਿਆ। ਜਿਸ ਵਿਚ ੨੭੫ ਪ੍ਰਾਣੀ ਖੰਡੇ-ਬਾਟੇ ਦੀ ਪਾਹੁਲ ਛਕ ਕੇ ਗੁਰੂ ਵਾਲੇ ਬਣੇ। ਇਸ ਮੌਕੇ ਭਾਈ ਅਮਰੀਕ ਸਿੰਘ ਵਿਛੋਆ ਮੈਂਬਰ ਸ਼੍ਰੋ:ਗੁ:ਪ੍ਰ:ਕਮੇਟੀ, ਮੈਨੇਜਰ ਸ. ਹਰਜਿੰਦਰ ਸਿੰਘ, ਭਾਈ ਜੁਝਾਰ ਸਿੰਘ, ਭਾਈ ਗੁਰਦੀਪ ਸਿੰਘ, ਭਾਈ ਹਰਪਾਲ ਸਿੰਘ, ਭਾਈ ਤਸਵੀਰ ਸਿੰਘ, ਭਾਈ ਦਲੀਪ ਸਿੰਘ ਘੋਨੇਵਾਲ ਆਦਿ ਤੋਂ ਇਲਾਵਾ ਸਿੱਖ ਸੰਗਤਾਂ ਹਾਜ਼ਰ ਸਨ । ■

ਗੋਲਡਨ ਆਫਸੈੱਟ ਪ੍ਰੈੱਸ, ਗੁਰਦੁਆਰਾ ਰਾਮਸਰ ਸਾਹਿਬ, ਸ੍ਰੀ ਅੰਮ੍ਰਿਤਸਰ ਤੋਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਲਈ ਸ. ਦਲਮੇਘ ਸਿੰਘ ਪ੍ਰਿੰਟਰ ਤੇ ਪਬਲਿਸ਼ਰ ਨੇ ਛਪਵਾ ਕੇ ਦਫ਼ਤਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਤੋਂ ਪ੍ਰਕਾਸ਼ਿਤ ਕੀਤਾ। *ਮਿਤੀ ੫-੩-੨੦੧੩*



ਸ਼ਹੀਦ ਭਾਈ ਜੈ ਸਿੰਘ ਖਲਕਟ